ਕਵੀਸ਼ਰੀ ਪ੍ਰਸੰਗਾਂ ਦੀ ਨਵੀਂ ਪੁਸਤਕ

# ਬਹਾਦਰ ਜੋਗੀ



## ਮੱਸੇ ਰੰਗੜ ਦੀ ਮੌਤ

# ਪੁੱਛ-ਗਿੱਛ ਦਾ ਦਫ਼ਤਰ

# ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ

## ਬੈਂਤ

1

ਸੁਦੀ ਸਤਵੀਂ ਪੋਹ ਦੀ ਸੱਚ ਗੱਲਾਂ,
ਦੋ ਦਿਨ ਸੀ ਆਏ ਚੋਜੀ।
ਸ਼ਰਧਾ ਵਾਲਿਆਂ ਦੀ ਪੂਰੀ ਕਰਨ ਸ਼ਰਧਾ,
ਰੂਪ ਧਾਰ ਕੇ ਬਾਲ ਦਾ ਆਏ ਚੋਜੀ।
ਭੀਖਮ ਸ਼ਾਹ ਨੇ ਆਖਿਆ ਬਾਝ ਤੇਰੇ,
ਸੱਚੇ ਫ਼ੱਕਰਾਂ ਦੇ ਸ਼ੰਕੇ ਹਰੇ ਕਿਹੜਾ।
ਭਾਵੇਂ ਸੈਂਕੜੇ ਧੂਣੀਆਂ ਤਾਈ ਫਿਰਦੇ,
ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ।

2

ਬਾਲ ਉਮਰ ਵਿਚ ਤਾਰਿਆ ਸੇਠ ਜਗਤਾ,
ਸ਼ਿਵ ਦੱਤ ਦੇ ਭਰਮ ਨਿਵਾਰ ਦਿੱਤੇ।
ਮੈਣੀ ਰਾਣੀ ਨੇ ਜਦੋਂ ਅਰਦਾਸ ਕੀਤੀ,
ਉਧਰ ਸਤਿਗੁਰਾਂ ਮੋੜ ਮੁਹਾਰ ਦਿੱਤੇ।
ਦੱਸੋ ਮਾਤਾ ਜੀ ਉਸ ਤੋਂ ਮੰਗਦੇ ਕੀ,
ਹਰਦਮ ਤੁਸਾਂ ਦੇ ਵੱਸਦਾ ਘਰੇ ਜਿਹੜਾ।

ਭਾਵੇਂ ਸੈਂਕੜੇ ਧੂਣੀਆਂ ਤਾਈ ਫਿਰਦੇ,
ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ।

3

ਕੱਚੇ ਘੜੇ ਗੁਲੇਲਿਆਂ ਨਾਲ ਤੋੜੇ,
ਵਿੰਨ੍ਹੀਆਂ ਗਾਗਰਾਂ ਤੀਰ ਕਮਾਨ ਲੈ ਕੇ।
ਮਾੜੇ ਪਾਸਿਆਂ ਤੋਂ ਮਨ ਮੋੜ ਦਿੱਤੇ,
ਦੱਸਣ ਜੰਗ ਦਾ ਢੰਗ ਜਵਾਨ ਲੈ ਕੇ।
ਵੱਲ ਲੜਨ ਦਾ ਦੱਸਦੇ ਹਾਣੀਆਂ ਨੂੰ,
ਜਿਹੜਾ ਕਰੇ ਦਰਸ਼ਨ ਉਹਦਾ ਤਰੇ ਬੇੜਾ।
ਭਾਵੇਂ ਸੈਂਕੜੇ ਧੂਣੀਆਂ ਤਾਈ ਫਿਰਦੇ,
ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ।

4

ਹੁਕਮ ਪਿਤਾ ਦਾ ਪੁੱਜਾ ਅਨੰਦਪੁਰੀਉਂ,
ਬੇਟਾ ਸਣੇ ਪਰਿਵਾਰ ਦੇ ਚੱਲ ਆਉਣਾ।
ਏਥੇ ਜਮਾਂ ਨੇ ਲਾਲ ਜੀ ਕੰਮ ਤੇਰੇ,
ਛੇਤੀ ਪੁਰੀ ਆਨੰਦ ਦੇ ਵੱਲ ਆਉਣਾ।
ਨੱਥ ਜਬਰ ਦੇ ਦੈਂਤ ਨੂੰ ਪਾਉਣ ਆਏ,
ਬੜ੍ਹਕਾਂ ਮਾਰਦੇ ਤੇ ਲਗਰਾਂ ਚਰੇ ਜਿਹੜਾ।
ਭਾਵੇਂ ਸੈਂਕੜੇ ਧੂਣੀਆਂ ਤਾਈ ਫਿਰਦੇ,
ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ।

5

ਪਟਨਾ ਸਾਹਿਬ ਤੋਂ ਪੁਰੀ ਆਨੰਦ ਪੁੱਜੇ,
ਆਉਂਦੇ ਸੈਂਕੜੇ ਜੀਵਾਂ ਨੂੰ ਤਾਰ ਆਏ।
ਰਸਤੇ ਵਿਚ ਆਉਂਦੇ ਜਿਹਨਾਂ ਦੇ ਵੱਲ ਤੱਕਦੇ,
ਦਾਤੇ ਸਭ ਦੇ ਕਸ਼ਟ ਨਿਵਾਰ ਆਏ।
ਨਦੀ ਪਾਪ ਦੀ ਜੋ ਠਾਠਾਂ ਮਾਰਦੀ ਸੀ,
ਉਹਨੂੰ ਬਿਨਾਂ ਗੋਬਿੰਦ ਦੇ ਤਰੇ ਕਿਹੜਾ।
ਭਾਵੇਂ ਸੈਂਕੜੇ ਧੂਣੀਆਂ ਤਾਈ ਫਿਰਦੇ,
ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ।

6

ਜਦੋਂ ਆਣ ਕੇ ਆਖਿਆ ਪੰਡਤਾਂ ਨੇ,
ਨਾਵੇਂ ਪਾਤਸ਼ਾਹ ਮਰਨੋਂ ਬਚਾਉ ਸਾਨੂੰ।
ਸਾਡੀ ਜ਼ਿੰਦਗੀ ਸਹਿਮ ਕੇ ਸੁੱਕ ਰਹੀ ਹੈ,
ਅਸੀਂ ਸ਼ਰਨ ਆਏ ਕੰਠ ਲਾਉ ਸਾਨੂੰ।
ਸਾਥੋਂ ਖੁੱਸਦੀ ਜਾਪਦੀ ਅਣਖ ਸਾਡੀ,
ਮੌਤ ਅਸਾਂ ਨੂੰ ਵੀ ਦੱਸੋ ਵਰੇ ਕਿਹੜਾ।
ਭਾਵੇਂ ਸੈਂਕੜੇ ਧੂਣੀਆਂ ਤਾਈ ਫਿਰਦੇ,
ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ।

7

ਸਤਿਗੁਰਾਂ ਨੇ ਆਖਿਆ ਪਿਤਾ ਜੀ ਨੂੰ,
ਮੰਨੋ ਬੇਨਤੀ ਪਿਤਾ ਜੀ ਜਾਉ ਦਿੱਲੀ।

ਸ਼ੇਰਾਂ ਕੋਲੋਂ ਬਚਾ ਲਉ ਲੇਲਿਆਂ ਨੂੰ,
ਸੀਸ ਆਪਣਾ ਪਿਤਾ ਜੀ ਲਾਉ ਦਿੱਲੀ।
ਜਿਸ 'ਤੇ ਪਿਤਾ ਜੀ ਮੌਤ ਦਾ ਨਾਮ ਲਿਖਿਆ,
ਉਸ ਫ਼ਾਰਮ ਨੂੰ ਹੋਰ ਕੋਈ ਭਰੇ ਕਿਹੜਾ।
ਭਾਵੇਂ ਸੈਂਕੜੇ ਧੂਣੀਆਂ ਤਾਈ ਫਿਰਦੇ,
ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ।

8

ਨੌਂ ਸਾਲ ਵਿਚ ਬਾਲ ਗੋਬਿੰਦ ਦਾਤੇ,
ਲੋਕਾਂ ਵਾਸਤੇ ਪਿਤਾ ਨੂੰ ਤੋਰ ਦਿੱਤਾ।
ਅਸੀਂ ਹਿੰਦ ਦੀ ਜੋਤ ਜਗਾ ਦਿਆਂਗੇ,
ਜਿੰਦ ਬਿਨਾਂ ਕੀ ਹਿੰਦ ਨੂੰ ਹੋਰ ਦੇਣਾ।
'ਜੋਗੀ' ਔਲੀਆ ਹੋਰ ਨਹੀਂ ਕੋਈ ਐਸਾ,
ਲੋਕਾਂ ਵਾਸਤੇ ਹੱਸ ਕੇ ਮਰੇ ਜਿਹੜਾ।
ਭਾਵੇਂ ਸੈਂਕੜੇ ਧੂਣੀਆਂ ਤਾਈ ਫਿਰਦੇ,
ਦਸਮ ਪਾਤਸ਼ਾਹ ਦੀ ਰੀਸ ਕਰੇ ਕਿਹੜਾ।

ਪ੍ਰਸੰਗ

# ਮੱਸੇ ਦੀ ਮੌਤ

ਨਾਦਰ ਸ਼ਾਹ ਦੁਰਾਨੀ ਦੇ ਹਮਲੇ ਕਾਰਨ ਮੁਗ਼ਲ ਰਾਜ ਹੁਣ ਅਧੋਗਤੀ ਵੱਲ ਜਾ ਰਿਹਾ ਸੀ। ਮੁਗ਼ਲਸ਼ਾਹੀ ਦੇ ਕਮਜ਼ੋਰ ਪੈ ਜਾਣ ਨਾਲ ਸਿੱਖਾਂ ਦੇ ਹੌਂਸਲੇ ਵਧ ਚੁੱਕੇ ਸਨ। ਉਹਨਾਂ ਨੇ ਬਹੁਤ ਸਾਰਿਆਂ ਮੁਗ਼ਲਾਂ ਤੋਂ ਬਦਲੇ ਲਏ। ਨਾਦਰ ਸ਼ਾਹ ਦੇ ਵਾਪਸ ਮੁੜਨ 'ਤੇ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਸੂਬੇਦਾਰ ਲਾਹੌਰ ਨੇ ਸਿੱਖਾਂ 'ਤੇ ਸਖ਼ਤੀ ਸ਼ੁਰੂ ਕਰ ਦਿੱਤੀ। ਨਾਦਰ ਦੇ ਗੁੱਸੇ ਦੀ ਅੱਗ ਉਸ ਨੇ ਸਿੱਖਾਂ ਉਪਰ ਕੱਢਣੀ ਆਰੰਭ ਕਰ ਦਿੱਤੀ। ਉਸ ਨੇ ਐਲਾਨ ਕੀਤਾ ਕਿ ਸਭ ਇਲਾਕਿਆਂ ਵਿਚੋਂ ਸਿੱਖਾਂ ਦਾ ਖੁਰਾ-ਖੋਜ ਮਿਟਾ ਦਿੱਤਾ ਜਾਵੇਗਾ। ਜਿਹੜਾ ਸਿੱਖਾਂ ਦੀ ਮਦਦ ਕਰੇਗਾ ਜਾਂ ਉਹਨਾਂ ਨੂੰ ਆਸਰਾ ਦੇਵੇਗਾ, ਉਸ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾਵੇਗਾ ਜਾਂ ਉਸ ਦੇ ਸਾਰੇ ਪਰਿਵਾਰ ਨੂੰ ਖ਼ਤਮ ਕਰ ਦਿੱਤਾ ਜਾਵੇਗਾ ਅਤੇ ਫੜਾਉਣ ਵਾਲੇ ਨੂੰ ਇਨਾਮ ਦਿੱਤੇ ਜਾਣ ਲੱਗੇ। ਇਸ ਭੈੜੀ ਹਾਲਤ ਵਿਚ ਕਈ ਨਿਰਦੋਸ਼ ਸਿੰਘ ਤੇਜ਼-ਧਾਰ ਲੰਘਾ ਦਿੱਤੇ ਗਏ। ਸਿੰਘਾਂ ਦੀ ਭਾਲ ਲਈ ਗਸ਼ਤੀ ਫ਼ੌਜ ਵੀ ਤਿਆਰ ਕੀਤੀ ਗਈ। ਅਖ਼ੀਰ ਖ਼ਾਨ ਬਹਾਦਰ ਨੇ ਹੋਰ ਵੀ ਅੱਤ ਕਰ ਦਿੱਤੀ ਅਤੇ ਸਿੱਖਾਂ ਦਾ ਨਾਮੋ-ਨਿਸ਼ਾਨ ਮਿਟਾਉਣ ਲਈ ਸਾਰੇ ਇਲਾਕਿਆਂ ਤੋਂ ਚੌਧਰੀਆਂ ਨੂੰ ਬੁਲਾ ਕੇ ਡਰਾਇਆ-ਧਮਕਾਇਆ ਅਤੇ ਸਿੱਖਾਂ ਦਾ ਨਾਸ਼ ਕਰਨ ਦਾ ਹੁਕਮ ਜਾਰੀ ਕੀਤਾ। ਇਹ ਸੁਣ ਕੇ ਚੌਧਰੀਆਂ ਨੇ ਜ਼ੁਲਮ ਦੀ ਅੱਤ ਕਰ ਦਿੱਤੀ। ਇਹਨਾਂ ਜ਼ੁਲਮਾਂ ਦਾ

ਸ਼ਿਕਾਰ ਹੋਏ ਸਿੰਘ ਜੰਗਲਾਂ ਵਿਚ ਅਤੇ ਬੀਕਾਨੇਰ ਵੱਲ ਚਲੇ ਗਏ। ਸਿੰਘਾਂ ਦੇ ਪੰਜਾਬ ਤੋਂ ਦੂਰ ਚਲੇ ਜਾਣ 'ਤੇ ਚੌਧਰੀਆਂ ਨੇ ਸਿੱਖਾਂ ਦੇ ਗੁਰਧਾਮਾਂ ਦੀ ਬੇਅਦਬ਼ੀ ਕਰਨੀ ਸ਼ੁਰੂ ਕਰ ਦਿੱਤੀ। ਮੰਡਿਆਲਾ ਜੋ ਅੰਮ੍ਰਿਤਸਰ ਤੋਂ ਚਾਰ ਮੀਲ ਦੂਰ ਹੈ, ਉਥੋਂ ਦਾ ਚੌਧਰੀ ਮੱਸਾ ਰੰਘੜ ਵੀ ਬੜਾ ਹੰਕਾਰੀ ਸੀ। ਉਹ ਅੰਮ੍ਰਿਤਸਰ ਆ ਪਹੁੰਚਾ ਅਤੇ ਉਸ ਨੇ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨੀ ਸ਼ੁਰੂ ਕਰ ਦਿੱਤੀ। ਅੰਮ੍ਰਿਤਸਰ ਉਸ ਦੇ ਇਲਾਕੇ ਵਿਚ ਸੀ। ਹਕੂਮਤ ਦੇ ਨਸ਼ੇ ਵਿਚ ਉਸ ਦੀ ਬੁੱਧੀ ਭ੍ਰਿਸ਼ਟ ਹੋ ਚੁੱਕੀ ਸੀ। ਚੌਥੇ ਪਾਤਸ਼ਾਹ ਦੇ ਵਸਾਏ ਹੋਏ ਪਵਿੱਤਰ ਨਗਰ ਵਿਚ, ਜਿਥੇ ਅੰਮ੍ਰਿਤ ਦੀ ਵਰਖਾ ਹੁੰਦੀ ਸੀ, ਜਿਥੇ ਕੋਹੜਿਆਂ ਦੇ ਕੋਹੜ ਹਟਦੇ ਸਨ, ਉਥੇ ਚੌਧਰੀ ਵੇਸਵਾ ਦਾ ਨਾਚ ਕਰਾਉਣ ਲੱਗ ਪਿਆ। ਜਿਥੇ ਪਾਠ ਹੁੰਦਾ ਸੀ, ਉਥੇ ਸ਼ਰਾਬ ਤੇ ਤਮਾਕੂ ਉੱਡ ਰਿਹਾ ਸੀ। ਇਸ ਘੋਰ ਬੇਅਦਬੀ ਦਾ ਜਦ ਪਿੰਡ ਕੰਗ ਦੇ ਰਹਿਣ ਵਾਲੇ ਬੁਲਾਕਾ ਸਿੰਘ ਨੂੰ ਪਤਾ ਲੱਗਾ ਤਾਂ ਉਹ ਇਹ ਖ਼ਬਰ ਸਿੰਘਾਂ ਨੂੰ ਦੱਸਣ ਲਈ ਬੀਕਾਨੇਰ ਨੂੰ ਤੁਰ ਪਿਆ। ਬੜੀਆਂ ਮੁਸ਼ਕਲਾਂ ਝੱਲ ਕੇ ਉਹ ਬੀਕਾਨੇਰ ਬੁੱਢਾ ਸਿੰਘ ਦੇ ਜਥੇ ਕੋਲ ਪਹੁੰਚਾ। ਸ਼ਾਮ ਸਿੰਘ ਦਾ ਜਥਾ ਹੀ ਸੀ। ਅੰਮ੍ਰਿਤਸਰ ਦਾ ਹਾਲ ਦੱਸਣ 'ਤੇ ਸਿੰਘ ਦੀਆਂ ਧਾਹੀਂ ਨਿਕਲ ਗਈਆਂ, ਦਿਲ ਟਿਕਾਣੇ ਲਿਆ ਕੇ ਸਿੰਘ ਨੇ ਦੁਪਹਿਰ ਦੇ ਦੀਵਾਨ ਵਿਚ ਖਲੋ ਕੇ ਦੁੱਖ ਭਰੀ ਘਟਨਾ ਇਉਂ ਸੁਣਾਉਣੀ ਸ਼ੁਰੂ ਕੀਤੀ :

## ਬੈਂਤ

1

**ਹੱਥ ਜੋੜ ਕੇ ਸਿੰਘ ਨੇ ਅਰਜ਼ ਕੀਤੀ,**
**ਮੇਰੀ ਬੇਨਤੀ ਸੁਣੋ ਧਿਆਨ ਲਾ ਕੇ।**

ਮੰਦਰ ਵਿਚ ਪਾਪੀ ਪਲੰਘ ਡਾਹ ਬੈਠਾ,
ਛੇੜਾਂ ਛੇੜਦਾ ਜੇ ਬੇਈਮਾਨ ਆ ਕੇ।
ਜਿਥੇ ਮਿਲੇ ਹਿੰਦੂ ਪਾਪੀ ਤੰਗ ਕਰਦੇ,
ਸੱਚ ਝੂਠ ਤੋਂ ਮੁੱਖ ਛੁਪਾ ਰਿਹਾ ਜੇ।
ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

2

ਜਿਥੇ ਲੋਕ ਆ ਕੇ ਮੱਥਾ ਟੇਕਦੇ ਸੀ,
ਅੱਜ ਉਸ ਥਾਂ ਕੰਜਰੀ ਨੱਚਦੀ ਹੈ।
ਮੱਸਾ ਮਾਣ-ਮੱਤਾ ਹੁੱਕਾ ਪੀਵੀ ਜਾਂਦਾ,
ਜਾਣੋ ਝੂਠ ਨਾਹੀ ਬਾਤ ਸੱਚ ਦੀ ਹੈ।
ਉਥੇ ਦੌਰ ਸ਼ਰਾਬਾਂ ਦੇ ਚੱਲਦੇ ਨੇ,
ਮੱਸਾ ਬੇਗੁਨਾਹਾਂ 'ਤੇ ਜ਼ੁਲਮ ਢਾਹ ਰਿਹਾ ਜੇ।
ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

3

ਜਿਥੇ ਹਰ ਵੇਲੇ ਲੱਛਮੀ ਖੜਕਦੀ ਸੀ,
ਉਥੇ ਮੋਮਨ ਕਵਾਲੀਆਂ ਬੋਲਦੇ ਨੇ।
ਜਿਥੇ 'ਕੁਲ ਦਾ ਭਲਾ' ਅਰਦਾਸ ਹੁੰਦੀ,
ਕਾਜ਼ੀ ਓਸ ਥਾਂ 'ਤੇ ਕੁਫ਼ਰ ਤੋਲਦੇ ਨੇ।
ਤਬਲਾ ਵੱਜਦਾ ਤੇ ਝਾਂਜਰ ਛਣਕਦੀ ਏ,
ਮਸ਼ਕਾਂ ਵਿਚ ਭਰ ਕੇ ਨਸ਼ਾ ਆ ਰਿਹਾ ਜੇ।

ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

4

ਪਾਨ ਚੂਪ ਕੇ ਥੁੱਕਦੇ ਕਾਜ਼ੀ ਉਥੇ,
ਲੈ ਓਇ ਹੋਰ ਪੀ ਲੈ ਹਾੜਾ ਚੱਲਦਾ ਜੇ।
ਮੁਸਲਮਾਨ ਦਾ ਹੋ ਗਿਆ ਰਾਜ ਓਇ,
ਝੂਠ ਸਮਝਿਓ ਨਾ ਮੇਰੀ ਗੱਲ ਦਾ ਜੇ।
ਕੋਈ ਗੁਰਾਂ ਦਾ ਸਿੰਘ ਨਹੀਂ ਰਿਹਾ ਉਥੇ,
ਕਾਜ਼ੀ ਸ਼ਰ੍ਹਾ ਦੀ ਘੰਟੀ ਖੜਕਾ ਰਿਹਾ ਜੇ।
ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

5

ਸ਼ਹਿਰ ਬੰਦ ਸਾਰਾ ਮੁਜਰਾ ਲੱਗਿਆ ਏ,
ਆਏ ਵੇਖਣ ਤਮਾਸ਼ਾ ਤਮਾਮ ਲੋਕੀਂ।
ਲਾਲਾ ਸਿੰਘ ਨਹੀਂ ਰਹਿ ਗਏ ਜਹਾਨ ਉੱਤੇ,
ਗੱਲ-ਬਾਤ ਕਰਦੇ ਏਦਾਂ ਆਮ ਲੋਕੀਂ।
ਸਾਰੇ ਪੱਟੀ ਕਸੂਰ ਦੇ ਏਰੀਏ ਦਾ,
ਉਥੇ ਉਸ ਨੂੰ ਮਾਲੀਆ ਆ ਰਿਹਾ ਜੇ।
ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

6

ਮਨਮਾਨੀਆਂ ਕਰਨ ਨਾ ਡਰਨ ਪਾਪੀ,
ਖ਼ਬਰੇ ਉਹਨਾਂ ਨੂੰ ਮਰਨ ਦਾ ਪਤਾ ਹੀ ਨਹੀਂ।

ਅਬਲ-ਟਪਲੀਆਂ ਨਸ਼ੇ ਵਿਚ ਮਾਰਦੇ ਨੇ,
ਗੱਲ ਚੱਜ ਦੀ ਕਰਨ ਦਾ ਪਤਾ ਹੀ ਨਹੀਂ।
ਹਰ ਇਕ ਗਾਉਣ ਸੁਣ ਕੇ ਸਿਰ ਮਾਰਦਾ ਏ,
ਨਾਲੇ ਗੀਤ ਗੰਦੇ ਮੱਸਾ ਗਾ ਰਿਹਾ ਜੇ।
ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

7

ਜਿਉਂ-ਜਿਉਂ ਗੱਲ ਸੁਣਦੇ ਜਾਂਦੇ ਸਿੰਘ ਦੂਲੇ,
ਅੱਖਾਂ ਲਾਲ ਮੱਥੇ ਵੱਟ ਪਾਈ ਜਾਂਦੇ।
ਜਿਉਂ-ਜਿਉਂ ਗੁਰਾਂ ਦੇ ਮੰਦਰ ਦੀ ਗੱਲ ਹੁੰਦੀ,
ਸੁਣ ਕੇ ਖ਼ਾਲਸੇ ਜੋਸ਼ ਵਿਚ ਆਈ ਜਾਂਦੇ।
ਕਹਿੰਦੇ ਜਾਪਦੀ ਉਸ ਦੀ ਮੌਤ ਆਈ,
ਗਿੱਦੜ ਸ਼ੇਰ ਨੂੰ ਅੱਖ ਵਿਖਾ ਰਿਹਾ ਜੇ।
ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

8

ਜਿਥੇ ਨਹਾਤਿਆਂ ਦਿਲਾਂ ਦੀ ਮੈਲ ਲਹਿੰਦੀ,
ਉਥੇ ਰੰਘੜ ਦਾ ਹੁੱਕਾ ਗੜ੍ਹਕਦਾ ਜੇ।
ਜਿਥੇ ਹੈ ਸੀ ਦਰਬਾਰ ਪ੍ਰਕਾਸ਼ ਹੁੰਦਾ,
ਕਾਜ਼ੀ ਉਸ ਥਾਂ 'ਤੇ ਮੁਰਗੇ ਤੜਕਦਾ ਜੇ।
ਜਿਥੇ ਸ਼ਰਧਾ ਸਮੱਗਰੀਆਂ ਆਉਂਦੀਆਂ ਸੀ,
ਉਥੇ ਮੋਮਨਾਂ ਦਾ ਹਾਸਣ ਆ ਰਿਹਾ ਜੇ।

ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

9

ਤਾਲ ਪੂਰ ਦਿਉ ਆਖ ਕੇ ਨੌਕਰਾਂ ਨੂੰ,
ਆਪ ਹਰਿਮੰਦਰ ਮੰਜਾ ਡਾਹੀ ਬੈਠਾ।
ਰਹੇ ਰੱਜਿਆ ਨਸ਼ਾ ਨਹੀਂ ਲਹਿਣ ਦਿੰਦਾ,
ਵੱਡਾ ਹੈਂਕੜੀ ਮੁੱਛ ਅਕੜਾਈ ਬੈਠਾ।
ਕਦੇ ਕੋਲ ਬਿਠਾਲ ਕੇ ਵੇਸਵਾ ਨੂੰ,
ਹੱਥੀਂ ਆਪਣੀ ਹਾੜੇ ਪਾ ਰਿਹਾ ਜੇ।
ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

10

ਜੇ ਮੈਂ ਨਾ ਆਉਂਦਾ ਤੁਹਾਨੂੰ ਪਤਾ ਨਹੀਂ ਸੀ,
ਏਸੇ ਵਾਸਤੇ ਕਹਿਣ ਲਈ ਆਇਆ ਹਾਂ ਮੈਂ।
ਮੈਂ ਤਾਂ ਜਬਰ ਨਹੀਂ ਸਹਿਣਾ, ਕਬੂਲ ਮਰਨਾ,
ਐਪਰ ਵੀਰ ਇਥੋਂ ਲੈਣ ਆਇਆ ਹਾਂ ਮੈਂ।
'ਜੋਗੀ' ਸਿੰਘਾ ਉਹ ਘੂਰਦਾ 'ਗੁਰਮੁਖਾਂ' ਨੂੰ,
ਸੱਚੇ ਸਾਰੇ ਕਾਨੂੰਨ ਭੁਲਾ ਰਿਹਾ ਜੇ।
ਅੰਮ੍ਰਿਤਸਰ ਦਾ ਹਾਲ ਨਹੀਂ ਦੱਸ ਹੁੰਦਾ,
ਤਾਲ ਗੁਰਾਂ ਦਾ ਪੂਰਿਆ ਜਾ ਰਿਹਾ ਜੇ।

ਇਹ ਹਾਲ ਸੁਣ ਕੇ ਸਿੰਘਾਂ ਦੇ ਦਿਲਾਂ ਅੰਦਰ ਅੱਗ ਲੱਗ ਗਈ। ਅੱਖਾਂ ਵਿਚੋਂ ਗੁੱਸੇ ਨਾਲ ਲੰਬਾਂ ਨਿਕਲਣ ਲੱਗੀਆਂ। ਖ਼ੂਨ ਨੇ ਉਬਾਲਾ ਖਾਧਾ, ਖ਼ੂਨ ਅੱਗ ਵਿਚ ਬਦਲ ਗਿਆ। ਯੋਧਿਆਂ ਦੇ ਹੱਥ ਖੰਡਾ

ਵਾਹੁਣ ਲਈ ਕਾਹਲੇ ਪੈ ਰਹੇ ਸਨ। ਸਿੰਘਾਂ ਦੇ ਜੋਸ਼ ਦਾ ਵਰਣਨ ਕਰਨਾ ਔਖਾ ਹੈ। ਕੋਈ ਕੌਮ ਆਪਣੇ ਧਰਮ ਅਸਥਾਨਾਂ ਦੀ ਬੇਅਦਬੀ ਸੁਣ ਕੇ ਜਿਉਂਦੀ ਨਹੀਂ ਰਹਿ ਸਕਦੀ, ਜੇ ਉਹ ਜਿਉਂਦੀ ਕੌਮ ਹੋਵੇ। ਸਿੱਖ ਕੌਮ ਜੋ ਆਪਣੀ ਜਾਨ ਨਾਲੋਂ ਵੱਧ ਆਪਣੇ ਗੁਰਧਾਮਾਂ ਨੂੰ ਸਮਝਦੀ ਹੈ, ਕਿਵੇਂ ਸਹਾਰ ਸਕਦੀ ਸੀ। ਪੰਥ ਦਾ ਹਰ ਇਕ ਬੀਰ ਸਿਪਾਹੀ ਧਰਮ ਤੋਂ ਮਰ-ਮਿਟਣ ਲਈ ਕਾਹਲਾ ਪੈ ਰਿਹਾ ਸੀ। ਸਿੰਘ ਵੇਲਾ ਉਡੀਕ ਰਹੇ ਸਨ ਕਿ ਕਦ ਉਸ ਪਾਪੀ ਮੱਸੇ ਦਾ ਕੀਰਤਨ ਸੋਹਿਲਾ ਪੜ੍ਹਿਆ ਜਾਵੇ। ਜਥੇਦਾਰ ਬੁੱਢਾ ਸਿੰਘ ਨੇ ਪਹਿਲਾਂ ਸਾਰਾ ਗੁੱਸਾ ਸੁਨੇਹਾ ਲਿਆਉਣ ਵਾਲੇ ਬੁਲਾਕਾ ਸਿੰਘ 'ਤੇ ਕੱਢਿਆ। ਜਥੇਦਾਰ ਨੇ ਆਖਿਆ, "ਤੂੰ ਸਿੰਘ ਹੀ ਨਹੀਂ। ਓਏ ਪ੍ਰਵਾਨਾ ਵੀ ਕਦੀ ਦੱਸਣ ਆਇਆ ਹੈ। ਜੇ ਸਿੰਘ ਹੁੰਦਾ ਤਾਂ ਉਥੇ ਮਰ ਮਿਟਦਾ। ਓਏ, ਕਾਇਰਾਂ ਵਾਂਗ ਡਰ ਕੇ ਜਾਨ ਬਚਾ ਕੇ, ਛਕੇ ਅੰਮ੍ਰਿਤ ਨੂੰ ਅਜਾਈਂ ਗੁਆ ਦਿੱਤਾ ਈ।"

ਇਹ ਸੁਣ ਕੇ ਬੁਲਾਕਾ ਸਿੰਘ ਸ਼ਰਮ ਨਾਲ ਪਾਣੀ-ਪਾਣੀ ਹੋ ਗਿਆ। ਉਸ ਦੀ ਆਤਮਾ ਨੇ ਵੰਗਾਰਿਆ ਕਿ ਤੂੰ ਕਾਇਰਤਾ ਵਿਖਾਈ ਹੈ। ਜੇ ਮੈਂ ਮਰ-ਮਿਟਦਾ ਤਾਂ ਹਜ਼ਾਰਾਂ ਹੋਰ ਪ੍ਰਵਾਨੇ ਸ਼ਮ੍ਹਾਂ ਤੋਂ ਕੁਰਬਾਨ ਹੋਣ ਲਈ ਪਹੁੰਚ ਜਾਂਦੇ। ਮੈਂ ਧਰਮ ਨੂੰ ਛੱਡ ਕੇ ਜਾਨ ਪਿਆਰੀ ਕਰ ਲਈ। ਪਰੰਤੂ ਫਿਰ ਸੋਚਿਆ ਕਿ ਸਾਡੇ ਜਥੇਦਾਰ ਜੋ ਮੈਨੂੰ ਤਾਹਨੇ ਦੇ ਰਹੇ ਹਨ, ਕੀ ਉਹ ਮੈਥੋਂ ਪਹਿਲਾਂ ਹੀ ਗੁਰਧਾਮਾਂ ਵੱਲੋਂ ਮੂੰਹ ਮੋੜ ਕੇ, ਜਾਨ ਪਿਆਰੀ ਕਰ ਕੇ ਲੁਕ ਕੇ ਰਾਤਾਂ ਨਹੀਂ ਕੱਟ ਰਹੇ ? ਅਖ਼ੀਰ ਆਪਣੀ ਗ਼ਲਤੀ ਮੰਨ ਕੇ ਸਰਦਾਰ ਬੁਲਾਕਾ ਸਿੰਘ ਨੇ ਕਿਹਾ, "ਮੰਨ ਲਓ, ਮੈਂ ਕਮਜ਼ੋਰ ਨਿਕਲਿਆ ਹਾਂ, ਪਰੰਤੂ ਜਥੇਦਾਰ ਜੀ, ਤੁਸੀਂ ਵੀ ਤਾਂ ਮੌਤ ਤੋਂ ਡਰਦੇ ਹੋਏ ਜਾਨ ਬਚਾ ਕੇ ਇਥੇ ਆਏ ਹੋ। ਜੇ ਕੌਮ ਦੇ

ਲੀਡਰ ਵਿਚ ਹੀ ਇੰਨੀ ਸ਼ਰਧਾ ਤੇ ਅਣਖ ਹੋਵੇ ਤਾਂ ਬਾਕੀ ਕੌਮ ਦਾ ਕੀ ਹਾਲ ਹੋਵੇਗਾ।"

ਜਦ ਆਪਣੇ 'ਤੇ ਗੱਲ ਆਈ ਤਾਂ ਜਥੇਦਾਰ ਬੁੱਢਾ ਸਿੰਘ ਦੀਆਂ ਅੱਖਾਂ ਖੁੱਲ੍ਹ ਗਈਆਂ। ਉਸ ਨੇ ਸੋਚਿਆ ਕਿ ਜਦੋਂ ਅਸੀਂ ਆਪਣੇ ਗੁਰਦੁਆਰੇ ਸੁੰਵੇ ਛੱਡ ਕੇ ਇਥੇ ਆ ਗਏ ਹਾਂ ਤਾਂ ਸਾਡੇ ਗੁਰਧਾਮਾਂ ਦੀ ਰਾਖੀ ਕੀ ਮੁਸਲਮਾਨ ਕਰਨਗੇ ? ਸਾਡੇ ਗੁਰਧਾਮ ਤਾਂ ਹੀ ਆਜ਼ਾਦ ਹਨ ਜੇ ਅਸੀਂ ਪਹਿਰੇਦਾਰ ਬਣ ਕੇ ਪੱਕੀਆਂ ਦੀਵਾਰਾਂ ਬਣ ਕੇ ਇਹਨਾਂ ਦੀ ਰਾਖੀ ਕਰੀਏ। ਅਣਖ ਨੇ ਟੁੰਬਿਆ ਅਤੇ ਲੱਗੇ ਦਾਗ਼ ਨੂੰ ਧੋਣ ਲਈ ਜਥੇਦਾਰ ਬੁੱਢਾ ਸਿੰਘ ਨੇ ਦੋ-ਧਾਰਾ ਖੰਡਾ ਮਿਆਨ ਵਿਚੋਂ ਕੱਢ ਕੇ ਆਪਣੇ ਸੂਰਬੀਰ ਸਿਪਾਹੀਆਂ ਨੂੰ ਇਉਂ ਕਹਿਣਾ ਸ਼ੁਰੂ ਕੀਤਾ:

## ਪਉੜੀ

1

ਬੁੱਢਾ ਸਿੰਘ ਨੇ ਆਖਿਆ ਖੰਡਾ ਲਿਸ਼ਕਾ ਕੇ।
ਅਣਖ ਮੁਕਾਉਣੀ ਪਾਪ ਦੀ ਜਾਵੇ ਧਾ ਕੇ।
ਹਾਰ ਪਰੋਤਾ ਮੌਤ ਨੇ ਗਲ ਪਾਵੇ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

2

ਮੰਦਰ ਸਾਡੇ ਗੁਰਾਂ ਦੇ ਅੱਜ ਉਸਦੇ ਪਾਹਰੂ।
ਖ਼ਾਨ ਕਮੀਨਾ ਹੋ ਗਿਆ ਅੱਜ ਤੋਂ ਭਾਰੂ।
ਮੌਤ ਪਿਆਲੀ ਭਰੀ ਕੋਈ ਮੂੰਹ ਲਾਵੇ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

3

ਧਰਮ ਕਮਾ ਲਵੇ ਖ਼ਾਲਸਾ ਖੁੰਝ ਜਾਵੇ ਨਾ ਵੇਲਾ।
ਸ਼ਮ੍ਹਾਂ ਪਤੰਗਾ ਵੇਖ ਕੇ ਨਾ ਲਹੇ ਅਕਲਾ।
ਸਬਕ ਸੱਚ ਦਾ ਮੋਮਨਾ ਸਮਝਾਵੇ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

4

ਦਿਨਾਂ 'ਚ ਦੱਸੇ ਸੂਰਮਾ ਕੋਈ ਅਣਖ ਵਿਆਹ ਕੇ।
ਪੰਥ ਦੇ ਮੂਹਰੇ ਮੱਸੇ ਦਾ ਸਿਰ ਰੱਖੋ ਲਿਆ ਕੇ।
ਆਏ ਜੋ ਗੋਲੀ ਅਜ਼ਲ ਦੀ ਹੱਸ ਖਾਵੇ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

5

ਦਸਮ ਗੁਰਾਂ ਦਿਓ ਬੇਟਿਓ ਓਏ ਮਰਦ ਦਲੇਰੋ।
ਵੱਡੇ ਵੀਰ ਅਜੀਤ ਦੇ ਓਏ ਮਰਦ ਦਲੇਰੋ।
ਸੱਚਾ ਰਸਤਾ ਸੱਚ ਦਾ ਅਪਨਾਵੇ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

6

ਜਾ ਕੇ ਤੇ ਵਿਚ ਵੈਰੀਆਂ ਨਾ ਚਿੱਤ ਡੁਲਾਉਣਾ।
ਪਾਪੀ ਦਾ ਸਿਰ ਵੱਢ ਕੇ ਲੈ ਏਥੇ ਆਉਣਾ।
ਹਿੰਮਤ ਰੱਖੇ ਆਉਣ ਲਈ ਜੋ ਜਾਵੇ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

7

ਕਲਗੀਧਰ ਦੇ ਸਿੰਘ ਦਾ ਸਿਰ ਨਹੀਂ ਝੁਕ ਸਕਦਾ।

ਕਾਰਜ ਸਿੱਖੀ ਧਰਮ ਦਾ ਕਦੇ ਨਹੀਂ ਰੁਕ ਸਕਦਾ।
ਜਿਉਂਦਾ ਮਾੜੇ ਲੇਖ ਨਾ ਲਿਖਵਾਏ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

8

ਪੰਜ ਪਤਾਸੇ ਚੁੱਕ ਕੇ ਕੋਈ ਮੂੰਹ ਨੂੰ ਲਾਵੇ।
ਅੰਮ੍ਰਿਤਸਰ ਨੂੰ ਜਾਣ ਲਈ ਕੋਈ ਤੇਗ਼ ਉਠਾਵੇ।
ਆਕੜ ਭੰਨ ਜਰਨੈਲ ਦੀ ਮੁੜ ਆਵੇ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

9

ਦਿਲ ਕਈਆਂ ਦੇ ਤਾਂਘਦੇ ਪਰ ਉੱਠਣੋਂ ਸੰਗਣ।
ਜਥੇਦਾਰ ਨਾਂ ਲੈ ਲਵੇ ਇਹ ਦਿਲ ਤੋਂ ਮੰਗਣ।
'ਜੋਗੀ' ਮਰਨੋਂ ਕੋਈ ਨਾ ਘਬਰਾਵੇ ਸੂਰਾ।
ਸੀਸ ਮੱਸੇ ਦਾ ਵੱਢ ਕੇ ਕੋਈ ਲਿਆਵੇ ਸੂਰਾ।

ਕੌਣ ਸੀ ਜੋ ਚੁੱਪ ਰਹਿੰਦਾ। ਜਦ ਅਣਖ ਨੇ ਸੱਟ ਮਾਰੀ, ਹਰ ਇਕ ਸੂਰਬੀਰ ਸਿਪਾਹੀ ਗੁਰਧਾਮ ਆਜ਼ਾਦ ਕਰਵਾਉਣ ਲਈ ਉਤਾਵਲਾ ਹੋ ਰਿਹਾ ਸੀ। ਜਥੇਦਾਰ ਦਾ ਫ਼ੁਰਮਾਨ ਸੁਣ ਕੇ ਸਿੰਘਾਂ ਦੇ ਡੌਲੇ ਫਰਕ ਪਏ। ਅਣਖੀਲੇ ਖ਼ੂਨ ਨੇ ਕਰਵਟਾਂ ਲਈਆਂ। ਗੁਰੂ ਕਲਗੀ ਵਾਲੇ ਦੇ ਲਾਲਾਂ ਦੀ ਅਦਭੁੱਤ ਤੇ ਲਾਸਾਨੀ ਕੁਰਬਾਨੀ ਨੇ ਧਰਮ ਤੋਂ ਜਾਨ ਵਾਰਨ ਲਈ ਹਲੂਣਾ ਦਿੱਤਾ। ਪਰ ਸਭ ਤੋਂ ਪਹਿਲਾਂ ਨਾਂ ਲੈਣ ਵਿਚ ਮਹਿਤਾਬ ਸਿੰਘ 'ਭੰਗੂ' ਮੀਰਾਂਕੋਟੀਏ ਨੇ ਪਹਿਲ ਕੀਤੀ। ਉਸ ਦੇ ਨਾਲ ਸ. ਸੁੱਖਾ ਸਿੰਘ ਮਾੜੀ ਕੰਬੋਕੀ ਵਾਲਾ ਉੱਠ ਖਲੋਤਾ। ਉਹਨਾਂ ਬਹਾਦਰ ਜਰਨੈਲਾਂ ਨੇ ਤਲਵਾਰਾਂ ਮਿਆਨਾਂ ਵਿਚੋਂ ਕੱਢ ਲਈਆਂ,

ਲਾਏ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਅਤੇ ਜਥੇਦਾਰ ਬੁੱਢਾ ਸਿੰਘ ਦੇ ਸਨਮੁਖ ਖਲੋ ਕੇ ਸਿੱਖੀ ਦੀ ਸ਼ਾਨ ਕਾਇਮ ਰੱਖਣ ਲਈ ਇਉਂ ਕਹਿਣ ਲੱਗੇ :

## ਲੈਹਰੀਆ

1

ਤੇਗ਼ ਚੱਕ ਲਈ ਮਹਿਤਾਬ ਸਿੰਘ ਸ਼ੇਰ ਨੇ।
ਮੀਰਾਂ ਕੋਟ ਵਾਲੇ ਸੂਰਮੇ ਦਲੇਰ ਨੇ।
ਕਹਿੰਦਾ ਸ਼ੇਰਾਂ ਮੂਹਰੇ ਸੂਰ ਬੈਠੇ ਵੇਹਰ ਨੇ।
ਉਹਨਾਂ ਦਿਨਾਂ ਵਿਚ ਕੰਮ ਦੱਸਾਂਗੇ ਸੰਵਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

2

ਸਾਡੇ ਮੰਦਰ 'ਚ ਕੰਜਰੀ ਨਚਾਉਂਦਾ ਏ।
ਜਾਮ ਭਰ-ਭਰ ਕੇ ਨਸ਼ੇ ਦੇ ਪਿਲਾਉਂਦਾ ਏ।
ਹੁੱਕਾ ਪੀ ਰਿਹਾ ਤੇ ਅੱਲ੍ਹਾ ਨੂੰ ਧਿਆਉਂਦਾ ਏ।
ਮੁੱਛ ਪੁੱਟ ਦੇਣੀ ਜਿਹੜੀ ਬੈਠਾ ਏ ਸੰਵਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

3

ਮਨਮਾਨੀਆਂ ਕਰੇ ਤੇ ਪਾਪੀ ਡਰੇ ਨਾ।
ਉਹਨੇ ਮੰਨਣਾ ਨਹੀਂ ਮਾਮਲੇ ਜੇ ਭਰੇ ਨਾ।
ਸੌਦੇ ਉਸ ਨਾਲ ਕੀਤੇ ਜੋ ਅਸਾਂ ਖਰੇ ਨਾ।
ਦਾਹਵੇ ਤੋੜ ਦੇਣੇ ਸਾਰੇ ਉਸ ਦਾਹਵੇਦਾਰ ਦੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

4

ਸਾਡੇ ਗੁਰਾਂ ਦੇ ਮੰਦਰ ਆ ਕੇ ਬਹਿ ਗਿਆ।
ਸਾਡਾ ਡਰ ਉਹਦੇ ਦਿਲ ਉੱਤੋਂ ਲਹਿ ਗਿਆ।
ਮਜ਼ਾ ਦੱਸਾਂਗੇ ਜੇ ਜ਼ੋਰ ਸਾਡਾ ਪੈ ਗਿਆ।
ਜਿੰਨਾ ਬਣਦਾ ਹੈ ਮਾਮਲਾ ਮੁੜਾਂਗੇ ਤਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

5

ਪੱਤ ਹੈਂਕੜੀ ਦੀ ਤੇਗ਼ ਨਾਲ ਲਹਿਣੀ ਏ।
ਭਾਜੀ ਨਿਉਂਦੇ ਦੇ ਹਿਸਾਬ ਨਾਲ ਪਾਉਣੀ ਏ।
ਜਿਹੜੀ ਉਤਰੇ ਨਾ ਇਹੋ ਜਿਹੀ ਪਿਆਉਣੀ ਏ।
ਦੁੱਧ ਪਾਣੀ ਨਾਲੋਂ ਝੱਟ ਦੱਸਣਾ ਨਿਤਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

6

ਅਸੀਂ ਖ਼ੁਸ਼ੀਆਂ ਨੂੰ ਗ਼ਮੀਆਂ ਵਿਖਾ ਦਿਆਂਗੇ।
ਸੁਆਦ ਚੌਧਰੀ ਨੂੰ ਮਜ਼ੇ ਦਾ ਚਖਾ ਦਿਆਂਗੇ।
ਉਹਦੇ ਲੇਖ ਤੇਗ਼ ਕੋਲੋਂ ਲਿਖਵਾ ਦਿਆਂਗੇ।
ਉਹਦਾ ਪਲਾਂ ਵਿਚ ਕੰਮ ਦੱਸਾਂਗੇ ਸੰਵਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

7

ਗੱਲ ਕਹਿੰਦਾ ਸੀ ਜਵਾਨ ਨਾਲ ਜੋਸ਼ ਦੇ।
ਜਗੇ ਨੇਤਰ ਮਸ਼ਾਲਾਂ ਵਾਂਗ ਓਸ ਦੇ।
ਖ਼ਿਆਲ ਲਿਆ ਦਿਆਂਗੇ ਟਿਕਾਣੇ 'ਤੇ ਬੇਹੋਸ਼ ਦੇ।

ਅਸੀਂ ਅਜੇ ਤਕ ਮੁੜੇ ਨਹੀਂ ਮੈਦਾਨੋਂ ਹਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

8

ਝਾਕ ਰੱਖਦੇ ਚਿਰਾਂ ਤੋਂ ਜਿਹੜੇ ਹੂਰਾਂ ਦੀ।
ਧੌਣ ਵੱਢ ਦੇਣੀ ਸੂਰ-ਖਾਣੇ ਸੂਰਾਂ ਦੀ।
ਗੱਲ ਦਿਨਾਂ ਦੀ ਤਾਰੀਖ਼ ਨਹੀਂ ਦੇਣੀ ਦੂਰਾਂ ਦੀ।
ਸਿਰ ਖ਼ਾਲਸੇ ਉਡਾਉਣਾ ਤਲਵਾਰ ਮਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

9

ਸਾਨੂੰ ਜਿਉਂਦਿਆਂ ਨੂੰ ਬਹਿ ਗਿਆ ਭੁਲਾ ਕੇ ਤੇ।
ਬੈਠਾ ਪਲੰਘ ਮੰਦਰ ਦੇ ਵਿਚ ਡਾਹ ਕੇ ਤੇ।
ਤਾਲ ਪੂਰੀ ਜਾਂਦਾ ਰੋਜ਼ ਹੈ ਡੁਵਾ ਕੇ ਤੇ।
ਉਹਤੀ ਮੱਤ ਮਾਰੀ ਸਾਨੂੰ ਬਹਿ ਗਿਆ ਵਿਸਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

10

ਜਿਥੇ ਰਾਤ ਦਿਨ ਲੱਛਮੀ ਖੜਕਦੀ।
ਉਥੇ ਖ਼ਾਲਸੇ ਦੀ ਬਿੰਦ ਨਹੀਂ ਖੜਕਦੀ।
ਉਥੇ ਚੌਧਰੀ ਦੀ ਹਸਤੀ ਥੜਕਦੀ।
ਸਾਡਾ ਤਪਦਾ ਦਿਲ ਵੇਖ ਲਈਏ ਠਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

11

ਉਹਦੀ ਜ਼ਿੰਦਗੀ ਦਾ ਤਬਲਾ ਵਜਾ ਦਿਆਂਗੇ।
ਧੌਲਾਂ ਮਾਰ ਕੇ ਮੋਮਨ ਭਜਾ ਦਿਆਂਗੇ।

ਜਿਹੜੇ ਅਜੇ ਤਕ ਰੱਜੇ ਨਹੀਂ ਰਜਾ ਦਿਆਂਗੇ।
ਉਹਦਾ ਦੱਸੇਗਾ ਖ਼ੁਦਾ ਨਾਂ ਉਹਦੀ ਹੋਣੀ ਟਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

12

ਚਿਹਰੇ ਜੋਸ਼ ਨਾਲ ਲਾਲ ਸੂਹੀਆਂ ਅੱਖੀਆਂ।
ਆਸਾਂ ਮੱਸੇ ਨੂੰ ਮੁਕਾਉਣ ਦੀਆਂ ਰੱਖੀਆਂ।
ਜਿਹੜਾ ਮੰਜੇ 'ਤੇ ਫੈਲਾਈ ਬੈਠਾ ਅੱਖੀਆਂ।
'ਜੋਗੀ' 'ਗੁਰਮੁਖ' 'ਸੁਲੱਖਣ' ਮੁੜੇ ਨਹੀਂ ਹਾਰ ਕੇ।
ਸ਼ਾਨ ਸਿੱਖੀ ਦੀ ਵਧਾਉਣੀ ਚੌਧਰੀ ਨੂੰ ਮਾਰ ਕੇ।

ਜਦ ਇਹਨਾਂ ਦੀ ਚੜ੍ਹਦੀ ਕਲਾ ਦੀ ਬੁਲੰਦ ਆਵਾਜ਼ ਸੀ ਤਾਂ ਜਥੇਦਾਰ ਬੁੱਢਾ ਸਿੰਘ ਨੇ ਦੋਨਾਂ ਯੋਧਿਆਂ ਨੂੰ ਥਾਪੜਾ ਦਿੱਤਾ ਤੇ ਹਰਿਮੰਦਰ ਦੀ ਰੱਖਿਆ ਲਈ ਅਤੇ ਸਿੰਘਾਂ ਦੀ ਸਫਲਤਾ ਲਈ ਗੁਰੂ ਮਹਾਰਾਜ ਅੱਗੇ ਅਰਦਾਸ ਕੀਤੀ ਗਈ ਤਾਂ ਪੰਥ ਨੇ ਖ਼ੁਸ਼ੀ ਵਿਚ ਜੈਕਾਰੇ ਛੱਡੇ। ਨਗਾਰੇ 'ਤੇ ਚੋਟਾਂ ਲਾ ਕੇ ਸਰਦਾਰ ਮਹਿਤਾਬ ਸਿੰਘ ਤੇ ਸਰਦਾਰ ਸੁੱਖਾ ਸਿੰਘ ਜਥੇ ਨੂੰ ਫ਼ਤਹਿ ਬੁਲਾ ਕੇ ਅੰਮ੍ਰਿਤਸਰ ਨੂੰ ਤੁਰ ਪਏ। ਬੜੇ ਜੋਸ਼ ਤੇ ਉਤਸ਼ਾਹ ਨਾਲ ਭਰੇ ਹੋਏ ਸਿੰਘ ਅੰਮ੍ਰਿਤਸਰ ਵੱਲ ਇਉਂ ਜਾ ਰਹੇ ਸਨ:

## ਪਉੜੀ

1

**ਰਲ ਅਰਦਾਸਾ ਸੋਧਿਆ ਸਿੰਘਾਂ ਨੇ ਖੜ ਕੇ।**
**ਹੇ ਸਤਿਗੁਰੂ ਜੀ, ਧਰਮ ਲਈ ਸਿੰਘ ਚੌਲੇ ਚੜ੍ਹ ਕੇ।**

ਚੋਟ ਨਗਾਰੇ ਲੱਗ ਗਈ ਪੰਜ ਛੱਡੇ ਜੈਕਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

2

ਤੇਜ਼ ਹਵਾ ਤੋਂ ਚੱਲ ਪਏ ਯੋਧਿਆਂ ਦੇ ਬਾਕੀ।
ਕਹਿੰਦੀ ਕਰਨੀ ਪਵੇਗੀ ਕੋਈ ਚੁਸਤ ਚਲਾਕੀ।
ਸੋਚਣ ਪਹਿਰੇਦਾਰ ਨੇ ਕੀ ਚਵੇ ਲਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

3

ਵਾਲ ਪਿਛਾਂਹ ਨੂੰ ਸੁੱਟ ਲਏ ਪੱਗ ਢਿੱਲੀ ਕਰ ਕੇ।
ਮਾਮਲਾ ਦੇਣਾ ਮੀਏਂ ਨੂੰ ਇਕ-ਇਕ ਤੇ ਵਰਕੇ।
ਧਿਆਉਂਦੇ ਕਲਗੀਧਰ ਨੂੰ ਦੇਹ ਖੇਡ ਨਜ਼ਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

4

ਨਿੰਬੂ ਟਿਕਦੇ ਮੁੱਛਾਂ 'ਤੇ ਅੱਖ ਵਾਂਗ ਖਨੋਟਾਂ।
ਸੱਚ ਸਿਮਰਿਆ ਜਿਨ੍ਹਾਂ ਨੇ ਨਹੀਂ ਆਉਂਦੀਆਂ ਤੋਟਾਂ।
ਜਿਨ੍ਹਾਂ ਵਿਚ ਦਰਬਾਰ ਦੇ ਕਰ ਦੇਣੇ ਕਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

5

ਗੋਲ ਕੀਤੀਆਂ ਠੀਕਰਾਂ ਇਕ ਥੈਲਾ ਭਰ ਕੇ।
ਜਿਹਨੂੰ ਵੇਖ ਕੇ ਮੀਏਂ ਨੇ ਨਹੀਂ ਜੀਊਣਾ ਮਰ ਕੇ।
ਕੰਮ ਆਉਣ ਜੋ ਧਰਮ ਲਈ ਉਹ ਕਰਨੇ ਕਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

6

ਭੇਸ ਵਟਾ ਲਏ ਯੋਧਿਆਂ ਕੋਈ ਬੁਝ ਨਾ ਸਕੇ।
ਐਸੀ ਮੰਜ਼ਿਲ ਹੋਰ ਕੋਈ ਵੀ ਪੁੱਜ ਨਾ ਸਕੇ।
ਹੋਣੀ ਜਾਪੇ ਜਿਨ੍ਹਾਂ ਦੇ ਭਰ ਰਹੀ ਹੁੰਗਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

7

ਮਤਾ ਪਕਾ ਲਿਆ ਯੋਧਿਆਂ ਗੱਲ ਜਿੱਦਾਂ ਕਰਨੀ।
ਮਾਇਆ ਥੱਲੇ ਮੰਜੇ ਜਿਸ ਢੰਗ ਨਾਲ ਧਰਨੀ।
ਦਮੜੇ ਜਿਹੜੇ ਲੰਬੜਾਂ ਗਿਣ ਦੇਣੇ ਸਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

8

ਆਖਿਆ ਸੁੱਖਾ ਸਿੰਘ ਨੇ ਗੱਲ ਸੁਣ ਓਏ ਜੱਟਾ।
ਸੋਚ ਸਮਝ ਕੇ ਪੋਚੀਏ ਦੁਸ਼ਮਣ ਦਾ ਫੱਟਾ।
ਭਾਜੀ ਪਾਵੇ ਖ਼ਾਲਸਾ ਛਕ ਲੈਣ ਵਿਚਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

9

ਉਠਾ ਵਿਚ ਦਰਬਾਰ ਦੇ ਜੋ ਚੌਧਰ ਕਰਦਾ।
ਉਹਨੂੰ ਵੱਢੇ ਬਿਨਾਂ ਨਹੀਂ ਸਿੰਘਾਂ ਦਾ ਸਰਦਾ।
ਫੇਰ ਝਟਕਾਉਣਾ ਉਸ ਦਾ ਅੱਖ ਦੇ ਪਲਕਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

10

ਸਾਡੇ ਮੰਦਰ ਬਹਿ ਗਿਆ ਜੋ ਕਬਜ਼ਾ ਕਰ ਕੇ।

ਜੀਉਂਦਾ ਆਇਆ ਲਾਹੌਰ ਤੋਂ ਤੇ ਜਾਊ ਮਰ ਕੇ।
ਆਉਂਦੇ ਨੰਬਰਦਾਰ ਤੇ ਕਰ ਦੇਣ ਨਿਤਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

11

ਪੂਰੇ ਭੇਤੀ ਰਾਹ ਦੇ ਦਿਨ ਤੀਜੇ ਜਾ ਕੇ।
ਅੰਮ੍ਰਿਤਸਰ ਵਿਚ ਪਹੁੰਚ ਗਏ ਸਭ ਪੰਧ ਮੁਕਾ ਕੇ।
'ਜੋਗੀ' 'ਗੁਰਮੁਖ' ਮਾਣ ਦੇ ਢਾਹ ਦਊ ਮੁਨਾਰੇ।
ਤੁਰ ਪਏ ਬੀਕਾਨੇਰ ਤੋਂ ਦੋ ਬੀਰ ਦੁਲਾਰੇ।

ਬੜੀਆਂ ਮੁਸ਼ਕਲਾਂ ਝੱਲ ਕੇ ਵੈਰੀ ਦੀ ਮਾਰ ਤੋਂ ਬਚ ਕੇ ਮੰਜ਼ਲੋ-ਮੰਜ਼ਲੀ ਦੋਵੇਂ ਸਿੰਘ ਅੰਮ੍ਰਿਤਸਰ ਪੁੱਜ ਗਏ। ਸਿੰਘਾਂ ਨੇ ਆਪ ਕੁਝ ਛਕਿਆ ਤੇ ਘੋੜਿਆਂ ਨੂੰ ਦਾਣਾ-ਪੱਠਾ ਚਾਰਿਆ। ਫਿਰ ਸਿੰਘਾਂ ਨੇ ਵਿਉਂਤ ਬਣਾਈ ਕਿ ਕਿਵੇਂ ਮੱਸੇ ਕੋਲ ਪਹੁੰਚਣਾ ਹੈ। ਸੋਚ ਬਣਾ ਕੇ ਸਿੰਘਾਂ ਨੇ ਆਪਣੇ ਕੇਸ ਪਿਛਾਂਹ ਨੂੰ ਸੁੱਟ ਕੇ ਨੰਬਰਦਾਰ ਜੱਟਾਂ ਵਾਲਾ ਭੇਸ ਬਣਾ ਲਿਆ। ਸਿੰਘਾਂ ਨੇ ਇਕ ਥੇਹ ਤੋਂ ਠੀਕਰੀਆਂ ਚੁਣ ਕੇ ਬੋਰੀ ਭਰ ਲਈ। ਆਪਣੇ ਸ਼ਸਤਰ ਚੋਲਿਆਂ ਥੱਲੇ ਲੁਕਾ ਪਏ ਅਤੇ ਸਿੰਘ ਗੁਰੂ ਕੇ ਹਰਿਮੰਦਰ ਸਾਹਿਬ ਵੱਲ ਤੁਰ ਪਏ।

ਭਾਈ ਰਤਨ ਸਿੰਘ ਭੰਗੂ ਕਰਤਾ ਪ੍ਰਾਚੀਨ ਪੰਥ ਪ੍ਰਕਾਸ਼ ਅਨੁਸਾਰ 'ਸਿਖਰ ਦੁਪਹਿਰੀ ਭਾਦਵੇ ਸੂਰਜ ਅਤਿ ਤਪਤਾਇ।'

ਭਾਦਰੋਂ ਮਹੀਨੇ ਦੀ ਸਿਖਰ ਦੁਪਹਿਰ ਨੂੰ ਸਿੰਘ ਦਰਸ਼ਨੀ ਡਿਉੜੀ ਅੱਗੇ ਜਾ ਪਹੁੰਚੇ। ਲੂਅ ਅਤੇ ਧੁੱਪ ਤੋਂ ਡਰਦੀ ਮੱਸੇ ਦੀ ਸਾਰੀ ਫ਼ੌਜ ਅੰਦਰ ਵੜੀ ਬੈਠੀ ਸੀ। ਜ਼ੋਰ ਦੀ ਹਨੇਰੀ ਚੱਲ ਰਹੀ ਸੀ। ਸਿੰਘਾਂ ਨੇ ਦਰਸ਼ਨੀ ਡਿਉੜੀ ਦੇ ਬੂਹੇ ਅੱਗੇ ਸੱਜੇ ਹੱਥ ਲਾਚੀ ਬੇਰ ਨਾਲ ਘੋੜੇ ਬੰਨ੍ਹ ਦਿੱਤੇ। ਸੁੱਖਾ ਸਿੰਘ ਨੇ ਠੀਕਰੀਆਂ ਵਾਲੀ ਬੋਰੀ ਮੋਢੇ ਉੱਤੇ ਚੁੱਕ

ਲਈ। ਪਹਿਰੇਦਾਰ ਨੇ ਪੁੱਛਿਆ, "ਤੁਸੀਂ ਕੌਣ ਹੋ ?" ਸਿੰਘਾਂ ਨੇ ਉੱਤਰ ਦਿੱਤਾ, "ਅਸੀਂ ਨੰਬਰਦਾਰ ਹਾਂ ਤੇ ਮਾਮਲਾ ਤਾਰਨ ਆਏ ਹਾਂ।" ਪਹਿਰੇਦਾਰ ਮਾਮਲੇ ਦਾ ਨਾਂ ਸੁਣ ਕੇ ਖ਼ੁਸ਼ ਹੋ ਗਿਆ। ਉਸ ਨੇ ਬੜੇ ਮਜਾਜੀ ਲਹਿਜ਼ੇ ਵਿਚ ਕਿਹਾ, "ਫਿਰ ਤਾਂ ਤੁਹਾਨੂੰ ਵੀ ਮਾਮਲੇ ਵਿਚੋਂ ਪੰਜੋਤਰਾ ਮਿਲੂਗਾ। ਮੈਂ ਤੁਹਾਨੂੰ ਅੱਗੇ ਤਾਂ ਜਾਣ ਦਿਆਂਗਾ ਜੇ ਤੁਸੀਂ ਮੈਨੂੰ ਵੀ ਆਪਣੇ ਹਿੱਸੇ ਵਿਚੋਂ ਕੁਝ ਦਿਉਗੇ।" ਪਹਿਰੇ ਵਾਲਾ ਸਿੰਘਾਂ ਨੂੰ ਇਉਂ ਕਹਿ ਰਿਹਾ ਹੈ:

## ਬੈਂਤ

ਪਹਿਰੇ ਵਾਲੇ ਨੇ ਆਖਿਆ ਸੁਣੋ ਪੈਂਚੋ,
ਦੱਸੋ ਹਿੱਸਾ ਪੁਚਾਉਗੇ ਅਸਾਂ ਨੂੰ ਵੀ।
ਤੁਹਾਨੂੰ ਮੀਏਂ ਤੋਂ ਜਿਹੜਾ ਦਸਵੰਧ ਤਰਨਾ,
ਕੁਝ ਇਨਾਮ ਦਿਵਾਉਗੇ ਅਸਾਂ ਨੂੰ ਵੀ।
ਤੁਸਾਂ ਜਾਪਦੇ ਖ਼ੁਸ਼ੀ ਦੇ ਪੈਗ ਪੀਣੇ,
ਦੱਸੋ ਮਜ਼ਾ ਚਖਾਉਗੇ ਅਸਾਂ ਨੂੰ ਵੀ।
ਗੱਲ ਇਹ ਮੁੱਕੀ ਤਾਂ ਜਾਣ ਦਿਆਂਗੇ,
ਬੋਤਲ ਇਕ ਪੁਚਾਉਗੇ ਅਸਾਂ ਨੂੰ ਵੀ।
ਸਾਡਾ ਹਿੱਸਾ ਜੇ ਲੰਬੜੋ ਨਾ ਆਇਆ,
ਦੂਜੀ ਵਾਰ ਜੇ ਆਏ ਤਾਂ ਰੋਕ ਦਿਆਂਗੇ।
ਸੰਮਾਂ ਵਾਲੀਆਂ ਡਾਗਾਂ ਨੇ ਕੋਲ ਸਾਡੇ,
ਆਕੜ ਕੀਤੀ ਤਾਂ ਮੌਰਾਂ ਵਿਚ ਠੋਕ ਦਿਆਂਗੇ।

ਜਦ ਇਨਾਮ ਵਿਚੋਂ ਕੁਝ ਲੈਣ ਦੀ ਖ਼ਾਹਿਸ਼ ਪਹਿਰੇਦਾਰ ਨੇ ਜ਼ਾਹਰ ਕੀਤੀ ਤਾਂ ਸਿੰਘਾਂ ਨੇ ਆਖਿਆ, "ਤੁਹਾਡਾ ਹਿੱਸਾ ਤੁਹਾਨੂੰ

ਨਕਦੋ-ਨਕਦ ਮਿਲੇਗਾ। ਪਰ ਸ਼ਰਤ ਇਹ ਹੈ ਕਿ ਜੋ ਤੁਸੀਂ ਸਾਡੇ ਆਉਣ ਤਕ ਇਥੇ ਰਹੋ। ਸਿੰਘਾਂ ਨੇ ਕਿਹਾ, "ਅਸੀਂ ਤੁਹਾਨੂੰ ਯਕੀਨ ਦਿਵਾਉਂਦੇ ਹਾਂ ਕਿ ਤੁਹਾਡਾ ਹਿੱਸਾ ਤੁਹਾਨੂੰ ਜ਼ਰੂਰ ਮਿਲੇਗਾ। ਵੇਖਿਉ, ਕਿਤੇ ਵੇਲਾ ਨਾ ਖੁੰਝਾ ਲੈਣਾ। ਤੁਹਾਡਾ ਕੰਮ ਤਾਂ ਸੌਖਾ ਸਰ ਜਾਏਗਾ। ਸਾਨੂੰ ਬੜੀ ਛੇਤੀ ਹੈ, ਸਾਨੂੰ ਅੱਗੇ ਜਾਣ ਦਿਉ।"

## ਬੈਂਤ

ਨੰਬਰਦਾਰਾਂ ਨੇ ਆਖਿਆ ਪਹਿਰੂਏ ਨੂੰ,
ਤੁਹਾਡਾ ਹਿੱਸਾ ਪੁਚਾਵਾਂਗੇ ਤੁਸਾਂ ਨੂੰ ਵੀ।
ਜਿਹੜਾ ਚੌਧਰੀ ਕੋਲੋਂ ਇਨਾਮ ਲੈਣਾ,
ਵਿਚੋਂ ਕੁਝ ਪੁਚਾਵਾਂਗੇ ਤੁਸਾਂ ਨੂੰ ਵੀ।
ਹੱਥ ਮਿਲੇ ਜਿਵੇਂ ਸਾਡੇ ਚੌਧਰੀ ਨਾਲ,
ਉਵੇਂ ਹੱਥ ਮਿਲਾਵਾਂਗੇ ਤੁਸਾਂ ਨੂੰ ਵੀ।
'ਗੁਰਮੁਖ' ਸਾਥ ਨਹੀਂ ਛੱਡਦੇ 'ਜੋਗੀਆਂ' ਦਾ,
ਭਰ ਕੇ ਜਾਮ ਪਿਲਾਵਾਂਗੇ ਤੁਸਾਂ ਨੂੰ ਵੀ।
ਸਾਨੂੰ ਰੋਕੋ ਤਾਂ ਰੁਕਣਗੇ ਕੰਮ ਤੁਹਾਡੇ,
ਅਸਾਂ ਮਾਮਲਾ ਤਾਰ ਕੇ ਚਲੇ ਜਾਣਾ।
ਕੰਮ ਤੁਹਾਡਾ ਵੀ ਜਾਪਦਾ ਸਰੀ ਚੱਲੂ,
ਅਸੀਂ ਮੀਏ ਦਾ ਸਾਰ ਕੇ ਚਲੇ ਜਾਣਾ।

ਜਦ ਸਿੰਘਾਂ ਨੇ ਕਿਹਾ ਕਿ ਸਾਡੀ ਉਡੀਕ ਕਰਿਓ ਤਾਂ ਪਹਿਰੇ ਵਾਲੇ ਨੇ ਕਿਹਾ, "ਨੰਬਰਦਾਰੋ, ਇਹ ਕਿਹੜੀ ਗੱਲ ਹੈ, ਅਸੀਂ ਤੁਹਾਡੇ ਕੋਲੋਂ ਇਨਾਮ ਲੈ ਕੇ ਹੀ ਜਾਵਾਂਗੇ। ਜੇ ਤੁਸੀਂ ਦੇਰ ਵੀ ਲਾਈ ਤਾਂ

ਅਸੀਂ ਡਿਊਟੀ ਡਬਲ ਲਾ ਲਵਾਂਗੇ ਪਰ ਇਨਾਮ ਤੁਹਾਡੇ ਕੋਲੋਂ ਲੈ ਕੇ ਜਾਵਾਂਗੇ।" ਸਿੰਘਾਂ ਨੇ ਕਿਹਾ, "ਜੇ ਤੁਸੀਂ ਰਹੇ ਤਾਂ ਅਸੀਂ ਇਨਾਮ ਦੇ ਕੇ ਜਾਵਾਂਗੇ।" ਸਿੰਘਾਂ ਨੇ ਜਾਂ ਬੂਹਿਉਂ ਅੰਦਰ ਲੰਘਣਾ ਸ਼ੁਰੂ ਕੀਤਾ ਤਾਂ ਆਪਣੇ ਗੁਰੂ ਦੇ ਹਰਿਮੰਦਰ ਨੂੰ ਸ਼ਰਧਾ ਨਾਲ ਸਿਰ ਝੁਕਾਇਆ ਅਤੇ ਦਿਲ ਦੇ ਵਿਚ ਹੀ ਕਾਰਜ-ਸਿੱਧੀ ਲਈ ਅਰਦਾਸ ਕੀਤੀ। ਜਦ ਸਿੰਘ ਜਾ ਕੇ ਹਰਿਮੰਦਰ ਸਾਹਿਬ ਪਹੁੰਚੇ ਤਾਂ ਦਰਬਾਰ ਦੀ ਹਾਲਤ ਵੇਖ ਕੇ ਸਿੰਘਾਂ ਦੇ ਦਿਲ ਅੰਦਰ ਅੱਗ ਲੱਗ ਉੱਠੀ। ਉਸ ਦਰਦਨਾਕ ਦ੍ਰਿਸ਼ ਨੂੰ ਵੇਖ ਕੇ ਸਿੰਘਾਂ ਦੀਆਂ ਅੱਖਾਂ ਵਿਚ ਖ਼ੂਨ ਆ ਗਿਆ :

## ਕਬਿੱਤ

ਨੇਤਰ ਮਸ਼ਾਲਾਂ ਵਾਂਗ ਯੋਧਿਆਂ ਦੇ ਜਗ ਉੱਠੇ,
ਆਣ ਕੇ ਖਲੋਤੇ ਜਦੋਂ ਵਿਚ ਦਰਬਾਰ ਦੇ।
ਤਬਲੇ ਦੇ ਧੱਫੇ ਨਾਲ ਚੌਧਰੀ ਦਾ ਸਿਰ ਹਿੱਲੇ,
ਮਜ਼ੇ ਨਾਲ ਗੀਤ ਸੁਣੇ ਵੇਸਵਾ ਜੋ ਨਾਰ ਦੇ।
ਕਦੇ ਆਖੇ ਗ਼ਜ਼ਲਾਂ ਸੁਣਾ ਦੇ ਮੇਰੀ ਜਾਨ ਏਂ ਤੂੰ,
ਪੈਂਦੇ ਝਲਕਾਰੇ ਤੈਥੋਂ ਅੱਲ੍ਹਾ ਦੇ ਦੁਆਰ ਦੇ।
ਪੁੱਜ ਗਏ ਨੰਬਰਦਾਰ ਮਾਮਲੇ ਦੇ ਥੈਲੇ ਚੁੱਕੀ,
'ਗੁਰਮੁਖ' ਦੀ ਗੱਲ ਕਦੇ 'ਜੋਗੀ' ਨਾ ਵਿਸਾਰਦੇ।

ਸਿੰਘਾਂ ਨੇ ਵੇਖਿਆ ਕਿ ਉਹ ਪਵਿੱਤਰ ਅਸਥਾਨ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ, ਹੰਕਾਰੀ ਮੱਸਾ ਰੰਘੜ ਉਥੇ ਮੰਜਾ ਡਾਹ ਕੇ ਹੁੱਕਾ ਪੀ ਰਿਹਾ ਸੀ। ਸਾਹਮਣੇ ਵੇਸਵਾ ਨੱਚ ਰਹੀ ਸੀ। ਸ਼ਰਾਬ ਦਾ ਦੌਰ ਚੱਲ ਰਿਹਾ ਸੀ, ਮਨ-ਮੰਨੇ ਰੰਗ-ਰਾਗ ਹੋ ਰਹੇ ਸਨ। ਜਿਥੇ ਬਾਣੀ ਦੀਆਂ ਮਧੁਰ ਧੁਨਾਂ ਗੂੰਜਦੀਆਂ ਸਨ, ਜਿਥੇ ਕੀਰਤਨ ਹੁੰਦਾ

ਸੀ, ਉਥੇ ਗੰਦੀਆਂ ਬੋਲੀਆਂ ਪੈ ਰਹੀਆਂ ਸਨ। ਹੰਕਾਰੀ ਰੰਘੜ ਬਣ-ਠਣ ਕੇ ਪੂਰੇ ਟੌਹਰ ਨਾਲ ਹਕੂਮਤ ਦੇ ਨਸ਼ੇ ਵਿਚ ਸਿਰ ਹਿਲਾ ਰਿਹਾ ਸੀ। ਉਸ ਵੇਲੇ ਦਰਬਾਰ ਦੀ ਹਾਲਤ ਸਿੰਘ ਸਹਿ ਨਾ ਸਕੇ। ਇਸ ਤਰ੍ਹਾਂ ਦੀ ਸੀ :

## ਕਬਿੱਤ

ਬੂਹੇ ਦਰਬਾਰ ਦੇ 'ਚੋਂ ਵੇਖਿਆ ਸਿੰਘਾਂ ਨੇ ਜਾ ਕੇ,
ਭਰ-ਭਰ ਪੈੱਗ ਵਰਤਾਈ ਜਾਵੇ ਚੌਧਰੀ।
ਤਿੱਲੇਦਾਰ ਕੁੱਲੇ ਵਾਲੀ ਕੋਲ ਲਾਹ ਕੇ ਪੱਗ ਰੱਖੀ,
ਮਨ ਮੰਨੇ ਹੁਕਮ ਸੁਣਾਈ ਜਾਵੇ ਚੌਧਰੀ।
ਸਿੱਖਾਂ ਦੇ ਮੰਦਰ ਆਉਂਦੇ ਵੇਖੇ ਜਾਂ ਨੰਬਰਦਾਰ,
ਅੱਗੇ ਆਉ ਛੇਤੀ ਫ਼ੁਰਮਾਈ ਜਾਵੇ ਚੌਧਰੀ।
ਕਿਸੇ ਤੋਂ ਨਾ ਡਰੋ ਆਉ ਮਾਮਲਾ ਗਿਣੋ ਤੇ ਦੱਸੋ,
ਛਕਣਾ-ਛਕਾਉਣਾ ਸਮਝਾਈ ਜਾਵੇ ਚੌਧਰੀ।
ਮਾਇਆ ਦੀ ਬੇਅੰਤ ਲੋੜ ਤਨਖ਼ਾਹਾਂ ਦੇਣੀਆਂ ਨੇ,
ਪਲੋ-ਪਲੀ ਖ਼ੁਸ਼ੀ ਵਿਚ ਆਈ ਜਾਵੇ ਚੌਧਰੀ।
ਤਾਜ਼ੇ ਮੁੰਨੇ ਸਿਰ ਉੱਤੇ ਪੋਲਾ-ਪੋਲਾ ਹੱਥ ਫੇਰੇ,
ਕਦੇ ਹੱਥ ਵੇਸਵਾ ਨੂੰ ਲਾਈ ਜਾਵੇ ਚੌਧਰੀ।
ਸੱਟ ਮਾਰ ਵੇਖੀ ਸਿਆਣੇ-ਬਿਆਣੇ ਕਾਜ਼ੀਆਂ ਦੀ,
ਖ਼ੁਸ਼ੀ ਦੀ ਕੱਵਾਲੀ ਗੀਤ ਗਾਏ ਜਾਵੇ ਚੌਧਰੀ।
ਜੇ ਤੂੰ ਮੇਰੀ ਜਾਨ ਦਿਲ ਜਾਨੀਆਂ ਦੇ ਸ਼ੇਅਰ ਕਹਿੰਦੇ,
ਜਿਹੜੀ ਦਿਲ ਆਵੇ ਫ਼ੁਰਮਾਈ ਜਾਵੇ ਚੌਧਰੀ।

ਵਾਜਾ ਬੜਾ ਵੱਜੇ ਨਾਲ ਤਬਲੇ ਨੇ ਅੱਤ ਚੁੱਕੀ,
ਕਦੇ ਕਦੇ ਸੁਰ ਨਾਲ ਗਾਈ ਜਾਵੇ ਚੌਧਰੀ।
ਕਹਿੰਦਾ ਮੇਰੇ ਤੁੱਲ ਐਸ ਵੇਲੇ ਕੋਈ ਬਹਾਦਰ ਨਾ,
ਖ਼ਾਲਸੇ ਦਾ ਖ਼ੌਫ਼ ਹੀ ਭੁਲਾਈ ਜਾਵੇ ਚੌਧਰੀ।
ਹੱਡੀਆਂ ਨੂੰ ਚੂਸੇ ਪਾਨ ਚੂਪੇ ਤੇ ਸ਼ਰਾਬ ਪੀਵੇ,
ਜਿਹੜੀ ਚੀਜ਼ ਮਨ ਮੰਨੇ ਖਾਈ ਜਾਵੇ ਚੌਧਰੀ।
ਹੁੱਕਾ ਗੜ੍ਹਕਾਵੇ ਜਿਥੇ ਆਸਾ ਦੀ ਵਾਰ ਲੱਗਦੀ,
ਗੁਰੂ ਦੀ ਹਸਤੀ ਮਿਟਾਈ ਜਾਵੇ ਚੌਧਰੀ।
ਈਦ ਵਾਲੇ ਦਿਨ ਜਿਵੇਂ ਦੁੰਬੇ ਧੌਣਾਂ ਸੁੱਟਦੇ ਨੇ,
ਕਦੇ ਐਸਾ ਨਕਸ਼ਾ ਬਣਾਈ ਜਾਵੇ ਚੌਧਰੀ।
ਕੱਲ ਸਾਰੇ ਆਇਓ ਕੱਲ ਨਕਲਾਂ ਵੀ ਹੋਣਗੀਆਂ,
ਗੱਲ ਨਾਲ ਗੱਲ ਸਮਝਾਈ ਜਾਵੇ ਚੌਧਰੀ।
ਲੁੱਟ ਲਉ ਬਹਾਰ ਦਿਨ ਚਾਰ ਜਿਹੜਾ ਦਾਅ ਲੱਗੇ,
ਦੋਸਤਾਂ ਨੂੰ ਖੱਟੀਆਂ ਖਟਾਈ ਜਾਵੇ ਚੌਧਰੀ।
ਤੋਟ ਨਾ ਆਊਗੀ ਸਾਰੇ ਦੇਸ਼ 'ਚ ਖ਼ਜ਼ਾਨਾ ਮੇਰਾ,
ਪਾਤਸ਼ਾਹੀ ਧਨ ਲੁਟਾਈ ਜਾਵੇ ਚੌਧਰੀ।
ਮੌਤ ਨੂੰ ਭੁਲਾਇਆ ਕਦੇ ਮਰਨਾ ਨਹੀਂ ਡਰ ਲਾਹਿਆ,
ਤੇਗ਼ ਵਾਲੇ ਸਿਰ ਨੂੰ ਝੁਕਾਈ ਜਾਵੇ ਚੌਧਰੀ।
ਵੇਖ ਵੇਖ ਯੋਧਿਆਂ ਦੀ ਅੱਖ ਲਾਲ ਹੋਈ ਜਾਵੇ,
ਜਿਵੇਂ-ਜਿਵੇਂ ਸਿਰ ਨੂੰ ਹਿਲਾਈ ਜਾਵੇ ਚੌਧਰੀ।
ਸੂਰਮੇ ਸਿੰਘਾਂ ਨੇ ਇਕ ਅੱਖ ਨਾਲ ਗੱਲ ਕੀਤੀ,
ਦਾਣਾ ਪਾਣੀ ਆਪਣਾ ਮੁਕਾਈ ਜਾਵੇ ਚੌਧਰੀ।

ਇਕੋ ਹੀ ਇਸ਼ਾਰੇ ਨਾਲ ਡਿਊਟੀਆਂ ਦੀ ਵੰਡ ਹੋ ਗਈ,
'ਜੋਗੀਆ' ਅਖ਼ੀਰ ਮੌਕੇ ਆਈ ਜਾਵੇ ਚੌਧਰੀ।

ਇਸ ਦੁਰਦਸ਼ਾ ਨੂੰ ਵੇਖ ਕੇ ਸਿੰਘਾਂ ਦਾ ਗੁੱਸਾ ਠੱਲ੍ਹਿਆ ਨਹੀਂ ਜਾਂਦਾ ਸੀ। ਉਹ ਆਪਣੇ ਵੈਰੀ ਨੂੰ ਜਹੱਨਮ ਪਹੁਚਾਉਣ ਲਈ ਕਾਹਲੇ ਪੈ ਰਹੇ ਸੀ। ਫਿਰ ਸਿੰਘਾਂ ਨੇ ਨੀਤੀ ਤੋਂ ਕੰਮ ਲਿਆ। ਹੰਕਾਰੀ ਮੱਸੇ ਨੇ ਆਖਿਆ, "ਕੀ ਗੱਲ ਹੈ, ਮਾਮਲਾ ਇੰਨਾ ਲੇਟ ਕਿਉਂ ਲਿਆਂਦਾ ਹੈ ?" ਸਿੰਘਾਂ ਨੇ ਕਿਹਾ, "ਲੋਕ ਬਾਗ਼ੀ ਹੋ ਗਏ ਹਨ, ਉਹ ਸਰਕਾਰ ਤੋਂ ਡਰਦੇ ਨਹੀਂ।" ਹੰਕਾਰੀ ਨੇ ਕਿਹਾ, "ਇਥੋਂ ਅੰਮ੍ਰਿਤਸਰੋਂ ਵਿਹਲਾ ਹੋ ਲੈਣ ਦਿਉ, ਇਲਾਕੇ ਦਾ ਵੀ ਪਤਾ ਲਵਾਂਗਾ ਕਿ ਦਿੰਦੇ ਨੇ ਲੋਕੀਂ ਮਾਮਲਾ ਕਿ ਨਹੀਂ।" ਸਿੰਘਾਂ ਨੇ ਕਿਹਾ, "ਜੇ ਇਥੋਂ ਵਿਹਲੇ ਹੋ ਕੇ ਬਾਹਰ ਨਿਕਲੋਗੇ ਤਾਂ ਹੀ ਤਾਂ ਜਾਉਗੇ।" ਫਿਰ ਮੱਸੇ ਨੇ ਕਿਹਾ, "ਲਿਆਉ, ਕਿੰਨੀ ਮਾਇਆ ਲਿਆਏ ਹੋ ?" ਸੁੱਖਾ ਸਿੰਘ ਨੇ ਅੰਦਰ ਲੰਘਦਿਆਂ ਹੀ ਠੀਕਰੀਆਂ ਵਾਲੀ ਬੋਰੀ ਮੱਸੇ ਦੇ ਪਲੰਘ ਹੇਠਾਂ ਜਾ ਸੁੱਟੀ। ਮੱਸੇ ਨੇ ਪੈਸੇ ਗਿਣਨੇ ਚਾਹੇ। ਜਿਉਂ ਹੀ ਠੀਕਰੀਆਂ ਨੂੰ ਰੁਪਏ ਸਮਝ ਕੇ ਮੱਸਾ ਥੱਲੇ ਨੂੰ ਝੁਕਿਆ, ਮਹਿਤਾਬ ਸਿੰਘ ਮੀਰਾਂਕੋਟ ਵਾਲੇ ਸੂਰਮੇ ਨੇ ਮੱਸੇ ਦਾ ਸਿਰ ਤਲਵਾਰ ਨਾਲ ਲਾਹ ਲਿਆ। ਉਸ ਸਮੇਂ ਦਰਬਾਰ ਵਿਚ ਇਸ ਤਰ੍ਹਾਂ ਭਾਜੜਾਂ ਪੈ ਗਈਆਂ :

## ਦੋਤਾਰਾ

1

ਤੱਕ ਥੈਲੀ ਮਾਇਆ ਦੀ,
ਮੱਸਾ ਖ਼ੁਸ਼ੀ ਨਾਲ ਮੁਸਕਾਵੇ।
ਧਨ ਕਿੰਨਾ ਲਿਆਏ ਹੋ,

ਨਿਉਂ ਕੇ ਹੱਥ ਥੈਲੀ ਨੂੰ ਲਾਵੇ।
ਮੱਸੇ ਦੇ ਸਿਰ ਉੱਤੇ
ਖੜਕੀ ਆਣ ਅਜਲ ਦੀ ਟੱਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

2

ਝੱਟ ਮੀਰਾਂ ਕੋਟੀਏ ਨੇ,
ਮਾਰੀ ਤੇਗ਼ ਮਿੰਟ ਨਾ ਲਾਇਆ।
ਮੱਥੇ ਦਾ ਸਿਰ ਬੁੜ੍ਹਕਿਆ,
ਜਿਵੇਂ ਟੋਣਾ ਖਿੱਦੋ ਨੂੰ ਲਾਇਆ।
ਕੋਈ ਵਾਜਾ ਛੱਡ ਤੁਰਿਆ,
ਜੋੜੇ ਹੱਥ ਵੇਸਵਾ ਖਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

3

ਤਬਲੇ ਨੂੰ ਤਾਲ ਭੁੱਲੇ,
ਰੁਕੀ ਨਚਾਰ ਨਾ ਝਾਂਜਰ ਛਣਕੇ।
ਜਿੰਦ ਸੁੱਕੀ ਮੌਲਵੀ ਦੀ,
ਆਖਣ ਪਏ ਤਸਬੀ ਦੇ ਮਣਕੇ।
ਨੱਸ ਗਈਆਂ ਖ਼ੁਸ਼ੀਆਂ ਸਭ,
ਗ਼ਮੀਆਂ ਖੜੀਆਂ ਨੇ ਰਾਹ ਮੱਲੀ।
ਪਈ ਭਾਜੜ ਮੁਗ਼ਲਾਂ ਨੂੰ,

ਜਿਥੇ ਤੇਗ਼ ਸਿੰਘਾਂ ਦੀ ਚੱਲੀ।

4

ਹੰਕਾਰੀ ਮੱਸੇ ਦਾ,
ਤੜਪੇ ਜਿਸਮ ਸੀਸ ਤੋਂ ਸੱਖਣਾ।
ਗਲ ਸੁੱਝ ਗਈ ਉਸ ਨੂੰ,
ਅੱਜ ਨਹੀਂ ਏਥੋਂ ਖ਼ੁਦਾ ਨੇ ਰੱਖਣਾ।
ਹੁਣ ਜ਼ਿੰਦਗੀ ਮਹਿੰਗੀ ਹੈ,
ਦਿੱਸਦੀ ਮੌਤ ਹੈ ਬੜੀ ਸਵੱਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

5

ਪੱਟੀ ਦਿਆਂ ਪੈਂਚਾਂ ਨੇ,
ਗਿਣ-ਗਿਣ ਨਕਦ ਮਾਮਲਾ ਤਾਰਿਆ।
ਸਤਿਗੁਰੂ ਦਿਆਂ ਸਿੱਖਾਂ ਨੇ,
ਕਈਆਂ ਨੂੰ ਮੌਤ ਦੇ ਘਾਟ ਉਤਾਰਿਆ।
ਕੁਝ ਠੰਢੀ ਹੋਣ ਲੱਗੀ,
ਸੀ ਜੋ ਅੱਗ ਕੁਫ਼ਰ ਦੀ ਬਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

6

ਮਰਦ ਸੂਰਮਿਆਂ ਨੇ,
ਮਿਲ-ਮਿਲ ਕਈ ਚੌਧਰੀ ਮਾਰੇ।

ਅਸੀਂ ਕੀਤੀ ਭੁੱਲ ਬੜੀ,
ਮਿੰਨਤਾਂ ਕਰਦੇ ਕਈ ਵਿਚਾਰੇ।
ਲਉ ਬਖ਼ਸ਼ ਖ਼ਾਲਸਾ ਜੀ,
ਹਰਕਤ ਕੀਤੀ ਅਸਾਂ ਨਿਗੱਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

7

ਵੱਢ ਦਿੱਤਾ ਮੀਏਂ ਨੂੰ,
ਨੱਸ ਗਿਆ ਪਹਿਰੇ ਵਾਲਾ ਸੁਣ ਕੇ।
ਵਰਤਾਵੇ ਭੱਜ ਗਏ ਨੇ,
ਸਭ ਨੂੰ ਨਸ਼ਾ ਪਿਆਉਂਦੇ ਪੁਣ ਕੇ।
ਕਰ ਵਾਧਾ ਖ਼ਾਲਸੇ 'ਤੇ,
ਸੁੱਤਾ ਨੀਂਦ ਨਹੀਂ ਕੋਈ ਸੁਖੱਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

8

ਰੌਣਕ ਦੇ ਵੇਖਣ ਲਈ,
ਜਿਹੜੇ ਸੀ ਚਾਵਾਂ ਨਾਲ ਆਏ।
ਛੱਡ ਤੁਰੇ ਬੇਗਮਾਂ ਨੂੰ,
ਕਈਆਂ ਨੇ ਤਾਜ਼ੇ ਵਿਆਹ ਕਰਵਾਏ।
ਜੇ ਮੈਨੂੰ ਮਾਰ ਦਿੱਤਾ,
ਮੇਰੀ ਬੇਗਮ ਹੋ ਜੂ ਝੱਲੀ।

ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

9

ਲਾਹ ਗਹਿਣੇ ਮੱਸੇ ਦੇ,
ਪੱਲੇ ਸੁੱਖਾ ਸਿੰਘ ਨੇ ਬੰਨ੍ਹੇ।
ਜੋ ਬਣਦਾ ਸਤਿਗੁਰੂ ਦਾ,
ਸਤਿਗੁਰੂ ਹੁਕਮ ਉਸ ਦਾ ਮੰਨੇ।
ਉਹ ਮਾਰੇ ਜਾਂਦੇ ਨੇ,
ਜਿਹੜੇ ਚੱਲਦੇ ਚਾਲ ਨਿਚੱਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

10

ਦਰਬਾਰ ਵਿਚ ਸੁੰਞ ਪਈ,
ਜਿਉਂਦਾ ਕੋਈ ਨਜ਼ਰ ਨਾ ਆਵੇ।
ਪਈ ਲਾਸ਼ ਚੌਧਰੀ ਦੀ,
ਤਰਲੇ ਜਿਉਂ ਸਿੰਘਾਂ ਦੇ ਪਾਵੇ।
ਉਹ ਮੁਆਫ਼ੀ ਮੰਗ ਰਹੇ,
ਜਿਨ੍ਹਾਂ ਕੀਤੀ ਬਾਤ ਅਵੱਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

11

ਸਿਰ ਲੈ ਕੇ ਮੱਸੇ ਦਾ,

ਤੁਰ ਪਏ ਸ਼ੇਰ ਨੇਜ਼ੇ 'ਤੇ ਟੰਗ ਕੇ।
ਫਿਰ ਮੱਥਾ ਟੇਕਦੇ ਨੇ,
ਦਰਸ਼ਨੀ ਡਿਉੜੀ ਵਿਚੋਂ ਲੰਘ ਕੇ।
ਚੜ੍ਹ ਤੁਰੇ ਘੋੜਿਆਂ 'ਤੇ,
ਦਿੱਤੀ ਤੋੜ ਪਾਪ ਦੀ ਛੱਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

12

ਪੰਧ ਕੁਲ ਮੁਕਾ ਕੇ ਤੇ,
ਪੰਜਵੇਂ ਰੋਜ਼ ਸਵੇਰੇ ਜਾ ਕੇ।
ਬਲਵਾਨ ਜਵਾਨਾਂ ਨੇ,
ਰੱਖਤਾ ਸਿਰ ਮੱਸੇ ਦਾ ਲਿਆ ਕੇ।
ਰੱਜ ਬੈਠੇ ਨਿਉਂਦਿਆਂ ਨਾਲ,
ਭਾਜੀ ਜਿਨ੍ਹਾਂ 'ਜੋਗੀਆ' ਘੱਲੀ।
ਪਈ ਭਾਜੜ ਮੁਗ਼ਲਾਂ ਨੂੰ,
ਜਿਥੇ ਤੇਗ਼ ਸਿੰਘਾਂ ਦੀ ਚੱਲੀ।

ਜਿਉਂ ਹੀ ਮੱਸੇ ਦਾ ਸਿਰ ਲੱਥ ਕੇ ਥੱਲੇ ਡਿੱਗਾ, ਦਰਬਾਰ ਵਿਚ ਹਫੜਾ-ਦਫੜੀ ਮੱਚ ਗਈ। ਲੱਗਦੇ ਹੱਥ ਹੀ ਮਹਿਤਾਬ ਸਿੰਘ ਨੇ ਦੋ-ਚਾਰ ਹੋਰ ਝਟਕਾ ਦਿੱਤੇ। ਜਿਹੜੇ ਤਮਾਸ਼ਾ ਦੇਖਣ ਆਏ ਸੀ, ਸਭ ਇਕ ਤੋਂ ਦੂਜਾ ਅੱਗੇ ਹਰਨ ਹੋ ਗਏ। ਦਰਬਾਰ ਵਿਚ ਸੁੰਞ ਪੈ ਗਈ। ਸਿੰਘਾਂ ਨੇ ਚੌਧਰੀ ਮੱਸੇ ਦੇ ਗਹਿਣੇ ਉਤਾਰ ਲਏ। ਮੱਸੇ ਦਾ ਸਿਰ ਤੇ ਗਹਿਣੇ ਲੈ ਕੇ ਦੋਵੇਂ ਸਿੰਘ ਘੋੜਿਆਂ 'ਤੇ ਚੜ੍ਹ ਕੇ ਬੀਕਾਨੇਰ ਵੱਲ ਨੂੰ

ਤੁਰ ਪਏ। ਜਦ ਨੂੰ ਮੱਸੇ ਦੀ ਫ਼ੌਜ ਸਿੰਘਾਂ ਨੂੰ ਫੜਨ ਆਈ, ਉਦੋਂ ਤਕ ਸਿੰਘ ਬਹੁਤ ਦੂਰ ਨਿਕਲ ਗਏ ਸਨ। ਸਿੰਘ ਖ਼ੁਸ਼ੀਆਂ ਦੇ ਵਾਜੇ ਵਜਾਉਂਦੇ ਬੜੀ ਛੇਤੀ ਗੁਰਬਾਣੀ ਪੜ੍ਹਦੇ ਬੀਕਾਨੇਰ ਜਾ ਪੁੱਜੇ। ਸਿੰਘ ਜਥੇ ਨੂੰ ਜਾ ਮਿਲੇ ਅਤੇ ਪਾਪੀ ਮੱਸੇ ਦਾ ਸਿਰ ਜਥੇਦਾਰ ਬੁੱਢਾ ਸਿੰਘ ਦੇ ਸਾਹਮਣੇ ਜਾ ਰੱਖਿਆ। ਸਿੰਘਾਂ ਦੇ ਦਲ ਵਿਚ ਜੈਕਾਰਿਆਂ ਦੀ ਗੂੰਜ ਅਸਮਾਨ ਕੰਬਾ ਰਹੀ ਸੀ। ਸਾਰੇ ਸਿੰਘਾਂ ਨੇ ਮਹਿਤਾਬ ਸਿੰਘ ਤੇ ਸੁੱਖਾ ਸਿੰਘ ਦਾ ਧੰਨਵਾਦ ਕੀਤਾ। ਮੱਸੇ ਦਾ ਸਿਰ ਉਥੇ ਸਾੜ ਦਿੱਤਾ ਗਿਆ।

ਇਹ ਹੈ ਸਿੰਘਾਂ ਦੀ ਬਹਾਦਰੀ ਜੋ ਗੁਰਧਾਮਾਂ ਦੀ ਬੇਅਦਬੀ ਰੋਕਣ ਲਈ ਹਰ ਵਕਤ ਤਿਆਰ ਰਹਿੰਦੇ ਹਨ ਅਤੇ ਇਹ ਹੈ ਦੁਸ਼ਮਣਾਂ ਪਾਪੀਆਂ ਦਾ ਹਸ਼ਰ, ਜੋ ਸਿੰਘਾਂ ਦੀ ਅਣਖ ਨੂੰ ਟੁੰਬਦੇ ਹਨ।

●

# ਪੱਗ ਦਾ ਮੁੱਲ

## ਪ੍ਰਸੰਗ

## ਚੌਧਰੀ ਨੱਥੇ ਦੀ ਬਹਾਦਰੀ

ਉਧਰ ਮੱਸੇ ਦੀ ਨਾਰ ਚੌਧਰੀ ਦਾ ਪ੍ਰਸ਼ਾਦਾ ਲੈ ਕੇ ਬਜ਼ਾਰ ਵੱਲੋਂ ਹਰਿਮੰਦਰ ਵੱਲ ਆ ਰਹੀ ਸੀ। ਰਸਤੇ ਵਿਚ ਉਸ ਨੂੰ ਦੋ ਸਿਪਾਹੀ ਮਿਲੇ, ਜੋ ਘਬਰਾਏ ਹੋਏ ਸਨ। ਉਹਨਾਂ ਦੀ ਇਹ ਹਾਲਤ ਵੇਖ ਕੇ ਮੱਸੇ ਦੀ ਨਾਰ ਕੁਝ ਸਹਿਮ ਜਿਹੀ ਗਈ। ਸਿਪਾਹੀਆਂ ਦੇ ਪੁੱਛਣ 'ਤੇ ਕਿ ਤੁਸੀਂ ਰੋਟੀਆਂ ਕਿਧਰ ਲਿਜਾ ਰਹੇ ਹੋ ਤਾਂ ਮੱਸੇ ਦੀ ਘਰਵਾਲੀ ਨੇ ਕਿਹਾ, "ਮੈਂ ਚੌਧਰੀ ਲਈ ਫੁਲਕਾ ਲਿਜਾ ਰਹੀ ਹਾਂ।" ਸਿਪਾਹੀ ਨੇ ਕੰਬਦੀ ਜ਼ੁਬਾਨ ਨਾਲ ਕਿਹਾ, "ਆ ਜਾਉ, ਫਿਰ ਚੌਧਰੀ ਨੇ ਪ੍ਰਸ਼ਾਦਾ ਛਕ ਲਿਆ ਹੈ।" ਚੌਧਰੀ ਦੀ ਨਾਰ ਨੇ ਹੈਰਾਨ ਹੋ ਕੇ ਪੁੱਛਿਆ ਕਿ ਚੌਧਰੀ ਮੇਰੇ ਹੱਥਾਂ ਦੀ ਪੱਕੀ ਰੋਟੀ ਤੋਂ ਬਿਨਾਂ ਕੁਝ ਖਾਂਦਾ ਹੀ ਨਹੀਂ। ਉਹ ਕਿਹੜੀ ਤੱਤੀ ਆਈ ਜੋ ਚੌਧਰੀ ਨੂੰ ਰੋਟੀ ਛਕਾ ਗਈ।" ਸਿਪਾਹੀਆਂ ਨੇ ਕਿਹਾ, "ਆਈ ਨਹੀਂ, ਅੱਜ ਆਏ ਸਨ ਦੋ ਨੰਬਰਦਾਰ ਮਾਮਲਾ ਤਾਰਨ, ਜੋ ਅਸਲ ਵਿਚ ਸਿੰਘ ਸਨ। ਉਹਨਾਂ ਮੱਸੇ ਦਾ ਸਿਰ ਵੱਢ ਲਿਆ। ਦਰਬਾਰ ਵਿਚ ਜੋ ਵਾਕਿਆ ਹੋਇਆ ਸੀ, ਉਸ ਦੀ ਇੰਨ-ਬਿੰਨ ਰੂਪ-ਰੇਖਾ ਸਿਪਾਹੀਆਂ ਨੇ ਚੌਧਰੀ ਮੱਸੇ ਦੀ ਸਵਾਣੀ ਨੂੰ ਇਉਂ ਦੱਸੀ:

**ਬੈਂਤ**

**1**

**ਬੇਗਮ ਮੱਸੇ ਦੀ ਫੁਲਕਾ ਤਿਆਰ ਕਰ ਕੇ,**

ਸਿੱਧੀ ਵੱਲ ਦਰਬਾਰ ਦੇ ਲਈ ਜਾਵੇ।
ਅੜੀਓ ਚੌਧਰੀ ਨੂੰ ਹੋਣੀ ਭੁੱਖ ਲੱਗੀ,
ਤਾੜ ਗੋਲੀਆਂ ਨੂੰ ਏਦਾਂ ਕਹੀ ਜਾਵੇ।
ਤਬਲੇ ਵਾਲਿਆਂ ਰੋਕ ਕੇ ਰਾਹ ਅੱਗੋਂ,
ਸਾਰੇ ਹਾਲ ਇਉਂ ਪੂਰੇ ਸੁਣਾਏ ਨੇ ਜੀ।
ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ ਪਰੇ ਤੋਂ ਆਏ ਨੇ ਜੀ।

2

ਥੈਲੇ ਪੈਸਿਆਂ ਦੇ ਉਹਨਾਂ ਪਾਏ ਮੋਢੇ,
ਰਵਾ-ਰਵੀਂ ਆ ਵੜੇ ਦਰਬਾਰ ਅੰਦਰ।
ਉਹਨਾਂ ਆਉਂਦਿਆਂ ਪਲਾਂ ਵਿਚ ਵਿਘਨ ਪਾਤਾ,
ਸਾਡੀ ਖ਼ੁਸ਼ੀ ਦੀ ਖਿੜੀ ਗੁਲਜ਼ਾਰ ਅੰਦਰ।
ਕੋਈ ਉਹਨਾਂ ਦੀ ਪਾਲਸੀ ਨੂੰ ਸਮਝਿਆ ਨਾ,
ਉਹਨਾਂ ਢੰਗ ਨਾਲ ਭੇਸ ਵਟਾਏ ਨੇ ਜੀ।
ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ ਪਰੇ ਤੋਂ ਆਏ ਨੇ ਜੀ।

3

ਪਹਿਰੇ ਵਾਲਿਆਂ ਕੋਲੋਂ ਵੀ ਰੁਕੇ ਨਾ ਉਹ,
ਵੱਡੇ ਹੌਂਸਲੇ ਦਿਲ ਪਹਾੜ ਜਿੱਡੇ।
ਰਾਣੀ ਉਹਨਾਂ ਨੂੰ ਵੇਖ ਕੇ ਡਰ ਆਵੇ,
ਲਾਲ ਸੁਰਖ਼ ਨੇਤਰ ਮੂੰਹ ਬਘਿਆੜ ਜਿੱਡੇ।
ਨਾਚੀ ਵੇਖ ਕੇ ਉਹਨਾਂ ਨੂੰ ਗਈ ਘਾਬਰ,
ਗਹਿਣੇ ਮੱਸੇ ਦੇ ਉਹਨਾਂ ਨੇ ਲਾਹੇ ਨੇ ਜੀ।

ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ ਪਰੇ ਤੋਂ ਆਏ ਨੇ ਜੀ।

4

ਵਾਜੇ ਵਾਲੇ ਨੂੰ ਮਾਰਿਆ ਠੁੱਡ ਉਹਨਾਂ,
ਤਬਲਾ ਉੱਡਿਆ ਪਤਾ ਨਹੀਂ ਗਿਆ ਕਿਥੇ।
ਅੱਲ੍ਹਾ ਜਾਣਦਾ ਅਸਾਂ ਨੇ ਵੇਖਿਆ ਨਹੀਂ,
ਸਾਕ ਪਤਾ ਨਹੀਉਂ ਵਾਜਾ ਰਿਹਾ ਕਿਥੇ।
ਜਾਨ ਸਾਡੀ ਤਾਂ ਅੱਲ੍ਹਾ ਨੇ ਰੱਖ ਲਈ,
ਐਪਰ ਚੌਧਰੀ ਨੇ ਚਾਲੇ ਪਾਏ ਨੇ ਜੀ।
ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ ਪਰੇ ਤੋਂ ਆਏ ਨੇ ਜੀ।

5

ਥੈਲੀ ਇਕ ਨੇ ਸੁੱਟੀ ਤੇ ਕਿਹਾ ਦੂਜੇ,
ਲੈ ਲਉ ਮਾਮਲਾ ਸੱਚੀ ਸਰਕਾਰ ਗਿਣ ਲਉ।
ਸਾਡੇ ਕੋਲ ਖਲੋਣ ਦਾ ਟਾਈਮ ਨਹੀਂ ਜੇ,
ਮਾਇਆ ਨਾਗਣੀ ਦਾ ਨਹੀਂ ਇਤਬਾਰ ਗਿਣ ਲਉ।
ਥੈਲੀ ਟੋਹ ਵਿਖਾ ਕੇ ਗਿਣੀਏ ਰਕਮ ਕਿੰਨੀ,
ਕਹਿ ਕੇ ਚੌਧਰੀ ਨੇ ਹੱਥ ਲਾਏ ਨੇ ਜੀ।
ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ ਪਰੇ ਤੋਂ ਆਏ ਨੇ ਜੀ।

6

ਜਦੋਂ ਮੀਏਂ ਨੂੰ ਸਿੰਘ ਦੀ ਤੇਗ਼ ਵੱਜੀ,
ਬੁੜ੍ਹਕ ਸੀਸ ਡਿੱਗਾ ਵਾਲੀਬਾਲ ਵਾਂਗਰ।

ਧੜ ਤੜਫਿਆ ਮੱਛੀ ਦੇ ਵਾਂਗ ਉਹਦਾ,
ਖ਼ੂਨ ਵਗ ਤੁਰਿਆ ਨਦੀ ਦੀ ਚਾਲ ਵਾਂਗਰ।
ਜਿੰਨੀ ਲਿਖੀ ਸੀ ਭੁਗਤ ਤੇ ਚਲਾ ਗਿਆ,
ਜਿਹੜੇ ਅੱਲ੍ਹਾ ਤੋਂ ਲੇਖ ਲਿਖਾਏ ਨੇ ਜੀ।
ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ ਪਰੇ ਤੋਂ ਆਏ ਨੇ ਜੀ।

7

ਉਹਨਾਂ ਨਾਲ ਇਸ਼ਾਰੇ ਦੇ ਗੱਲ ਕੀਤੀ,
ਐਪਰ ਕੋਈ ਦਰਬਾਰ 'ਚੋਂ ਜਾਣਿਆ ਨਾ।
ਉਹ ਵੀ ਬੰਦੇ ਜਿਹਨਾਂ ਜਹਾਨ ਫਿਰਿਆ,
ਐਪਰ ਸਿੰਘਾਂ ਨੂੰ ਕਿਸੇ ਪਛਾਣਿਆ ਨਾ।
ਵੱਡੇ-ਵੱਡੇ ਮੁਲਾਣਿਆਂ ਫ਼ਾਜਲਾਂ ਨੂੰ,
ਉਹਨਾਂ ਦਿਨੇ ਹੀ ਤਾਰੇ ਦਿਖਾਏ ਨੇ ਜੀ।
ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ ਪਰੇ ਤੋਂ ਆਏ ਨੇ ਜੀ।

8

ਜਾਣਾ ਚਲੀ ਜਾ ਸੰਭਲ ਕੇ ਜਾਈਂ ਉਧਰ,
ਐਪਰ ਯਾਦ ਰੱਖੀ ਰਹਿਣੀ ਖ਼ੈਰ ਨਹੀਉਂ।
ਅਸੀਂ ਏਧਰ ਨੂੰ ਜਾਵਾਂਗੇ ਕਈ ਕੋਹਾਂ,
ਐਪਰ ਓਸ ਪਾਸੇ ਪਾਉਣਾ ਪੈਰ ਨਹੀਉਂ।
ਉਹਨਾਂ ਮੌਲਵੀ ਵੀ ਫੜ ਕੇ ਖ਼ੂਬ ਕੁੱਟੇ,
ਸਾਰੇ ਹਾਕਮ ਸਿਪਾਹੀ ਭਜਾਏ ਨੇ ਜੀ।

ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ .ਪਰੇ ਤੋਂ ਆਏ ਨੇ ਜੀ।

9

ਸਾਨੂੰ ਸਿੱਖਾਂ ਦੇ ਨਾਮ ਤੋਂ ਡਰ ਆਉਂਦਾ,
ਅਜੇ ਤੀਕ ਸਾਡੇ ਸੀਨੇ ਧੜਕਦੇ ਨੇ।
ਜਵਾਨ ਉਹਨਾਂ ਨੂੰ ਦੇਖ ਕੇ ਜਾਣ ਘਾਬਰ,
ਜਿਹੜੇ ਘਰਾਂ ਵਿਚ ਘੁੱਟ ਪੀ ਬੜ੍ਹਕਦੇ ਨੇ।
'ਗੁਰਮੁਖ' 'ਮਸਤ' 'ਜਗੀਰ' ਫ਼ਰਾਰ ਹੋ ਗਏ,
ਬੀਕਾਨੇਰ ਨੂੰ 'ਜੋਗੀਆ' ਧਾਏ ਨੇ ਜੀ।
ਤਾਰ ਮਾਮਲਾ ਮੀਏਂ ਨੂੰ ਮਾਰ ਗਏ ਨੇ,
ਪੈਂਚ ਪੱਟੀਉਂ ਪਰੇ ਤੋਂ ਆਏ ਨੇ ਜੀ।

ਜਦ ਇਹ ਗੱਲ ਸੁਣੀ, ਸਿਰ ਤੋਂ ਰੋਟੀਆਂ ਡਿੱਗ ਪਈਆਂ, ਚੌਧਰੀ ਦੀ ਨਾਰ ਗ਼ਸ਼ ਖਾ ਕੇ ਡਿੱਗ ਪਈ। ਉਸ ਦੀ ਦੁਨੀਆਂ ਹਨੇਰੀ ਹੋ ਗਈ। ਰੋਂਦੀ-ਪਿੱਟਦੀ ਨੇ ਚੌਧਰੀ ਦੇ ਭਰਾਵਾਂ ਨੂੰ ਲੈ ਕੇ ਚੌਧਰੀ ਦੀ ਲਾਸ਼ ਦਰਬਾਰ ਵਿਚੋਂ ਚੁਕਾਈ। ਇਹ ਵਾਰਦਾਤ ਸੁਣ ਕੇ ਇਲਾਕੇ ਵਿਚ ਤਰਥੱਲੀ ਮੱਚ ਗਈ। ਇਸ ਅਨੋਖੇ ਕਾਰਨਾਮੇ ਨੇ ਘਰ-ਘਰ ਡਰ ਪੈਦਾ ਕਰ ਦਿੱਤਾ। ਸਾਰੇ ਹਾਕਮ ਕੰਬ ਰਹੇ ਸਨ, ਕਿਤੇ ਉਹ ਮੌਕਾ ਨਾ ਬਣ ਜਾਵੇ ਕਿ ਸਾਡਾ ਵੀ ਚੌਧਰੀ ਵਾਲਾ ਹਸ਼ਰ ਹੋਵੇ। ਸਿੰਘਾਂ ਦੀ ਇਹ ਅਦੁੱਤੀ ਬਹਾਦਰੀ ਘਰ-ਘਰ ਚਰਚਾ ਦਾ ਕਾਰਨ ਬਣੀ ਸੀ।

ਚੌਧਰੀ ਦੀ ਲਾਸ਼ ਚੁਕਾ ਕੇ ਮੱਸੇ ਦੀ ਨਾਰ ਅਤੇ ਮੱਸੇ ਦੇ ਭਰਾ ਲਾਹੌਰ ਜਾ ਹਾਜ਼ਰ ਹੋਏ। ਸੂਬਾ ਖ਼ਾਨ ਬਹਾਦਰ ਦੀ ਭਰੀ ਕਚਹਿਰੀ ਵਿਚ ਮੱਸੇ ਦੀ ਲੋਥ ਰੱਖ ਕੇ ਮੱਸੇ ਦੀ ਨਾਰ ਸਿਰ ਤੋਂ ਸਾਲੂ ਲਾਹ ਕੇ, ਭੰਨ ਕੇ ਚੂੜਾ, ਦੁਹੱਥੜਾ ਮਾਰਦੀ ਵਾਲ ਖਿਲਾਰ ਕੇ ਪਿੱਟ ਰਹੀ ਸੀ।

ਉਸ ਨੇ ਸੁਹਾਗ ਦੀ ਨੱਥ ਲਾਹ ਕੇ ਰੋਣਾ ਸ਼ੁਰੂ ਕਰ ਦਿੱਤਾ। ਹੋ ਕੇ ਸੂਬੇ ਦੇ ਸਾਹਮਣੇ ਇਉਂ ਪਿੱਟਣਾ ਸ਼ੁਰੂ ਕਰ ਦਿੱਤਾ:

## ਕੋਰੜਾ

1

ਲੋਥ ਲੈ ਕੇ ਮੱਸੇ ਦੀ ਸਵਾਣੀ ਮੱਸੇ ਦੀ।
ਪੁੱਜੀ ਦਰਬਾਰ ਜਾ ਕੇ ਰਾਣੀ ਮੱਸੇ ਦੀ।
ਸੁੱਕੀ ਮੇਰੀ ਖ਼ੁਸ਼ੀਆਂ ਦੀ ਨਹਿਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

2

ਲੁੱਟ ਪਾਤੀ ਥਾਂ-ਥਾਂ ਅਕਾਲੀਆਂ ਨਿਹੰਗਾਂ ਨੇ।
ਧਰਤੀ ਹਿਲਾਤੀ ਉਨ੍ਹਾਂ ਦਿਆਂ ਤਿਰੰਗਾਂ* ਨੇ।
ਮਾੜੇ ਤੁਰ ਸਕਦੇ ਨਹੀਂ ਪੈਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

3

ਕਿਸਮਤ ਲੁੱਟੀ ਪੁੱਠਾ ਫੇਰ ਪੈ ਗਿਆ।
ਲੋਹੜਾ ਵੱਜਾ ਜੱਗ ਦਾ ਹਨੇਰ ਪੈ ਗਿਆ।
ਮੇਰੇ ਨਾਲ ਹੋਇਆ ਏ ਕਹਿਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

4

ਖ਼ਾਲਸੇ ਨੇ ਮਾਰ ਦਿੱਤਾ ਤੇਰਾ ਚੌਧਰੀ।
ਦੇ ਗਿਆ ਵਿਛੋੜਾ ਮੈਨੂੰ ਮੇਰਾ ਚੌਧਰੀ।

---

* ਘੋੜੇ

ਜ਼ਿੰਦਗੀ ਤੋਂ ਹੋ ਗਿਆ ਰਿਟਾਇਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

5

ਦਿਨ ਦੀਵੀਂ ਇਸ ਤਰ੍ਹਾਂ ਜੇ ਡਾਕੇ ਪੈਣਗੇ।
ਬੱਸ ਫਿਰ ਤੁਹਾਡੇ ਚੌਧਰੀ ਨਾ ਰਹਿਣਗੇ।
ਢੱਠਾ ਮੇਰਾ ਜ਼ਿੰਦਗੀ ਦਾ ਸ਼ਹਿਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

6

ਮੇਰੀਆਂ ਅੱਖਾਂ ਦੇ ਅੱਗੇ ਉਹਨਾਂ ਸਿੱਖਾਂ ਨੂੰ।
ਛਾਤੀ ਵਿਚ ਤੀਰ ਲੱਗੇ ਉਹਨਾਂ ਸਿੱਖਾਂ ਨੂੰ।
ਅੰਮ੍ਰਿਤ ਦਾ ਹੋ ਗਿਆ ਜ਼ਹਿਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

7

ਭਗਤ ਨਿਰੰਜਨੀ ਤੋਂ ਹੱਲ ਪੁੱਛ ਲਉ।
ਜਿਸ ਤਰ੍ਹਾਂ ਸੂਤ ਆਉਂਦੀ ਗੱਲ ਪੁੱਛ ਲਉ।
ਖ਼ਾਲੀ ਜਾਏ ਨਾ ਦੁਖੀਆਂ ਦਾ ਫੇਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

8

ਨਹੀਂ ਤਾਂ ਇਥੇ ਮਰੂੰਗੀ ਕਟਾਰੀ ਮਾਰ ਕੇ।
ਬਚਣਾ ਨਹੀਂ ਮੈਂ ਵੀ ਆਖਦੀ ਪੁਕਾਰ ਕੇ।
ਕੱਢ ਦੇ ਦਿਲਾਂ ਤੋਂ ਮੈਲੀ ਗਹਿਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

9

ਭੜਕੇ ਰੰਘੜ ਅੱਖਾਂ ਲਾਲ ਹੋ ਗਈਆਂ।
ਛਾਤੀਆਂ ਸ਼ਰ੍ਹਾ ਲਈ ਪੱਕੀ ਢਾਲ ਹੋ ਗਈਆਂ।
ਕਹਿੰਦੇ ਅਸੀਂ ਸਕੀਏ ਨਾ ਠਹਿਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

10

ਸਾਰੇ ਦਰਬਾਰ ਵਿਚ ਸੋਗ ਪੈ ਗਿਆ।
ਕਹਿੰਦੇ ਪਿੱਛੋਂ ਲਹਿਣਾ ਜਿਹੜਾ ਸੋਗ ਪੈ ਗਿਆ।
ਅਣਖ ਵਿਆਹੁਣੀ ਪਾ ਦੇ ਖ਼ੈਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

11

ਰੁਕੀਆਂ ਜੋ ਇਹ ਨਾ ਤੁਸਾਂ ਤੋਂ ਵਧੀਕੀਆਂ।
ਛੱਡ ਜਾਣਾ ਸਾਰੇ ਤੁਹਾਡਿਆਂ ਨਜ਼ੀਕੀਆਂ।
ਪਵੇ ਜੇ ਨਾ 'ਜੋਗੀਆਂ' ਨੂੰ ਜ਼ਹਿਰ ਹਾਕਮਾ।
ਚੌਧਰੀ ਦਾ ਲੈ ਦੇ ਮੈਨੂੰ ਵੈਰ ਹਾਕਮਾ।

ਜਦ ਖ਼ਾਨ ਬਹਾਦਰ ਨੇ ਸਿੰਘਾਂ ਦੀ ਇਸ ਦਲੇਰੀ ਬਾਰੇ ਸੁਣਿਆ, ਉਹ ਕੰਬ ਉਠਿਆ। ਪਰੰਤੂ ਉਸ ਨੇ ਮੱਸੇ ਰੰਘੜ ਦੀ ਘਰਵਾਲੀ ਅਤੇ ਭਰਾਵਾਂ ਨੂੰ ਹੌਂਸਲਾ ਦਿੱਤਾ। ਉਸ ਨੇ ਯਕੀਨ ਦਿਵਾਇਆ ਕਿ ਜੇ ਮੈਂ ਮੱਸੇ ਦਾ ਵੈਰ ਨਾ ਲਿਆ ਤਾਂ ਮੈਂ ਸੂਬੇਦਾਰੀ ਛੱਡ ਦੇਵਾਂਗਾ। ਉਸ ਨੇ ਗੁੱਸੇ ਵਿਚ ਲਾਲ-ਪੀਲਾ ਹੋ ਕੇ ਬਹੁਤ ਕੁਝ ਕਹਿ ਦਿੱਤਾ। ਮੱਸੇ ਦੇ ਪਰਿਵਾਰ ਨੂੰ ਧੀਰਜ ਦਿੰਦਿਆਂ ਉਸ ਨੇ ਹਲਕਾਰੇ ਭੇਜ ਦਿੱਤੇ ਤੇ ਇਲਾਕੇ ਦੇ ਸਾਰੇ ਚੌਧਰੀ ਬੰਨ੍ਹ ਮੰਗਵਾਏ। ਸਿੰਘਾਂ ਦਾ ਗੁੱਸਾ ਉਸ ਨੇ

ਚੌਧਰੀਆਂ 'ਤੇ ਕੱਢਣਾ ਸ਼ੁਰੂ ਕਰ ਦਿੱਤਾ। ਉਸ ਦੇ ਗੁੱਸੇ ਦਾ ਪਾਰਾ ਬਹੁਤ ਜ਼ਿਆਦਾ ਵਧ ਚੁੱਕਾ ਸੀ। ਉਸ ਨੇ ਚੌਧਰੀਆਂ ਦੀ ਮਾਰ-ਕੁਟਾਈ ਸ਼ੁਰੂ ਕਰ ਦਿੱਤੀ। ਉਸ ਨੇ ਜੋਸ਼ ਵਿਚ ਆ ਕੇ ਕਿਹਾ ਕਿ ਤੁਸੀਂ ਤਾਂ ਕਹਿੰਦੇ ਸੀ ਕਿ ਸਿੰਘ ਮਾਝੇ ਵਿਚੋਂ ਮੁੱਕ ਗਏ ਹਨ, ਤੁਸੀਂ ਇਸ ਇਵਜ਼ਾਨੇ ਵਿਚ ਸਰਕਾਰ ਕੋਲੋਂ ਕਈ ਵਾਰ ਇਨਾਮ ਵੀ ਲੈ ਚੁੱਕੇ ਹੋ। ਪਰ ਇਹ ਮੱਸੇ ਦੇ ਕਾਤਲ ਕਿਥੋਂ ਆ ਗਏ। ਜਾਉ, ਮੱਸੇ ਦੇ ਕਾਤਲ ਲੱਭੋ, ਨਹੀਂ ਤਾਂ ਉਸ ਦਾ ਬਦਲਾ ਤੁਹਾਥੋਂ ਲਿਆ ਜਾਵੇਗਾ। ਹੁਣ ਚੌਧਰੀਆਂ ਨੂੰ ਕੋਈ ਰਾਹ ਨਹੀਂ ਸੀ ਦਿਸ ਰਿਹਾ। ਉਹਨਾਂ ਦੀ ਜਾਨ ਸਹਿਮੀ ਹੋਈ ਸੀ। ਅਖ਼ੀਰ ਚੌਧਰੀ ਹਰਿਭਗਤ ਨਿਰੰਜਨੀ ਜੰਡਿਆਲੀਆ ਜੋ ਸ਼ੁਰੂ ਤੋਂ ਹੀ ਸਿੱਖਾਂ ਦਾ ਵੈਰੀ ਸੀ, ਅੱਗੇ ਆਇਆ ਤੇ ਕਹਿਣ ਲੱਗਾ ਕਿ ਮੈਂ ਦੱਸਦਾ ਹਾਂ ਕਿ ਮੱਸੇ ਦੇ ਕਾਤਲ ਕਿਥੋਂ ਆਏ ਸਨ। ਉਸ ਨੇ ਗੱਲ ਬੜੀ ਵਧਾ-ਚੜ੍ਹਾ ਕੇ ਕਰਦਿਆਂ ਕਿਹਾ, "ਜਨਾਬ! ਮੱਸੇ ਦਾ ਕਾਤਲ ਸਰਦਾਰ ਮਹਿਤਾਬ ਸਿੰਘ ਮੀਰਾਂਕੋਟੀਆ ਹੈ ਅਤੇ ਨਾਲ ਹੀ ਉਸ ਦਾ ਸਾਥੀ ਸਰਦਾਰ ਸੁਖਾ ਸਿੰਘ ਤਰਖਾਣ ਮਾੜੀਕੰਬੋਕੀ ਦਾ ਹੈ। ਸਰਕਾਰ ਅਸਾਂ ਉਹਨਾਂ ਨੂੰ ਪੰਜਾਬੋਂ ਬਾਹਰ ਤਾਂ ਕੱਢ ਦਿੱਤਾ ਹੈ ਪਰੰਤੂ ਉਹ ਬੀਕਾਨੇਰ ਤੋਂ ਆ ਕੇ ਮੱਸੇ ਦਾ ਸਿਰ ਲੈ ਗਏ ਹਨ। ਅਸੀਂ ਨਹੀਂ ਸਮਝਦੇ ਕਿ ਇਹ (ਸਿੱਖ) ਕਿਸ ਮਿੱਟੀ ਦੇ ਬਣੇ ਹੋਏ ਹਨ। ਅਸੀਂ ਇਹਨਾਂ ਨੂੰ ਮੁਕਾਉਂਦੇ ਥੱਕ ਗਏ ਹਾਂ ਪਰੰਤੂ ਇਹ ਵਧਦੇ ਹੀ ਜਾ ਰਹੇ ਹਨ। ਕੇਵਲ ਮੱਸਾ ਨਾ ਮਰ ਗਿਆ ਸਮਝੋ, ਸਗੋਂ ਸਾਡੀ ਵਾਰੀ ਵੀ ਆਈ ਸਮਝੋ। ਸਰਕਾਰ ਜੇ ਤਾਕਤ ਹੈ ਤਾਂ ਬਦਲਾ ਲਵੋ, ਐਵੇਂ ਸਾਨੂੰ ਕਿਉਂ ਤੰਗ ਕਰਦੇ ਹੋ।" ਏਨੀ ਸੁਣ ਕੇ ਖ਼ਾਨ ਬਹਾਦਰ ਅੱਗ-ਬਬੂਲਾ ਹੋ ਉਠਿਆ। ਉਸ ਨੇ ਕਿਹਾ, "ਜੇ ਮੱਸੇ ਦੇ ਕਾਤਲ ਲੱਭਣ ਤਾਂ ਚਰਖੀ 'ਤੇ ਚਾੜ੍ਹ ਦਿਆਂ। ਉਹਨਾਂ ਦਾ ਘਾਣ-ਬੱਚਾ ਪੀੜ ਦਿਆਂ।" ਇਕ

ਪਾਸੇ ਹਰਭਗਤ ਨਿਰੰਜਨੀ ਜੰਡਿਆਲੀਆ ਸਿੰਘਾਂ ਦੀ ਬਾਬਤ ਦੱਸਦਾ ਹੈ ਅਤੇ ਦੂਜੇ ਪਾਸੇ ਸੂਬੇਦਾਰ ਖ਼ਾਨ ਬਹਾਦਰ ਬਦਲਾ ਲੈਣ ਲਈ ਕਹਿ ਰਿਹਾ ਹੈ।

## ਝੋਕ

1

ਜਾ ਕੇ ਤੇ ਚੁਗ਼ਲਖ਼ੋਰ ਨੇ ਵਿਚ ਲਾਹੌਰ ਦੇ।
ਭੂੰਡਾਂ ਦੇ ਨਾਲ ਸੁਭਾਉ ਰਲਦੇ ਨਾ ਭੌਰ ਦੇ।
ਦਾਰੂ ਨਾ ਲੱਭੇ ਹਾਲਾਂ ਤੁਹਾਨੂੰ ਇਸ ਔਹਰ ਦੇ।
ਚੜ੍ਹ ਕੇ ਪਕੜਾਵਾਂ ਸਾਰੇ ਤੁਹਾਨੂੰ ਜੋ ਪੈਂਦੇ ਨੇ।
ਮੱਸੇ ਦੇ ਕਾਤਲ ਮੀਰਾਂਕੋਟ ਵਿਚ ਰਹਿੰਦੇ ਨੇ।
ਮੱਸੇ ਦੇ ਕਾਤਲ ਸਾਰੇ।

2

ਸੁਣਿਆ ਸੀ ਅਸੀਂ ਖ਼ਾਲਸੇ ਮੁੱਕੇ ਨੇ ਦੇਸ਼ 'ਚੋਂ।
ਜਾਪਿਆ ਸੀ ਬਰੀ ਹੋਏ ਹਾਂ ਨਿੱਤ ਦੇ ਕਲੇਸ਼ 'ਚੋਂ।
ਨਿਕਲਦੇ ਡਾਕੂ ਪਤਾ ਨਹੀਂ ਸਾਧਾਂ ਦੇ ਭੇਸ 'ਚੋਂ।
ਜਿਨ੍ਹਾਂ ਦੇ ਗੁਰੂ-ਪੁੱਤਰ ਚਿਣਤੇ ਵਿਚ ਮਹਿਲ ਦੇ।
ਲੱਭਣ ਤਾਂ ਚਰਖੀ ਚਾੜ੍ਹਾਂ ਕਾਤਲ ਜਰਨੈਲ ਦੇ।
ਮਾਰ ਦਿਆਂ ਬਾਗ਼ੀ ਫੜ ਕੇ।

3

ਵੇਖਿਆ ਮੈਂ ਅੱਖੀਂ ਸ਼ਾਹ ਜੀ ਸਿੰਘ ਮਹਿਤਾਬ ਨੂੰ।
ਕਹਿੰਦਾ ਕਈ ਵੇਰਾਂ ਇਕ ਦਿਨ ਪੈਣਾ ਜਨਾਬ ਨੂੰ।

ਕਹਿੰਦਾ ਨਿੱਤ ਖਾਂਦਾ ਜਿਹੜਾ ਭੁੰਨ ਕੇ ਕਬਾਬ ਨੂੰ।
ਦਿਨੇ ਦਿਨ ਕੱਟਣ ਰਾਤੀਂ ਲੁੱਟਣ ਰਾਹ ਪੈਂਦੇ ਨੇ।
ਮੱਸੇ ਦੇ ਕਾਤਲ... ...

4

ਤੇਰੀ ਮੈਂ ਸੇਵਾ ਕਦੇ ਭਗਤਾ ਭੁਲਾਊਂ ਨਾ।
ਰੱਖੂੰ ਖ਼ੁਸ਼ ਹਰਦਮ ਤੈਨੂੰ ਕਦੇ ਰੁਸਾਊਂ ਨਾ।
ਕਦੇ ਸਰਕਾਰੇ ਤੇਰਾ ਮਾਣ ਘਟਾਊਂ ਨਾ।
ਧੋਤੇ ਨੇ ਖ਼ਾਨੇ ਖ਼ਾਨਾ ਦਿਲਾਂ ਦੀ ਮੈਲ ਦੇ।
ਲੱਭਣ ਤਾਂ ਚਰਖੀ... ...

5

ਮੈਨੂੰ ਮਹਿਤਾਬ ਸਿੰਘ ਦੀ ਪੂਰੀ ਪਛਾਣ ਹੈ।
ਉਸ ਦੇ ਨਾਲ ਕਾਤਲ ਦੂਜਾ ਸੁੱਖਾ ਤਰਖਾਣ ਹੈ।
ਆਪੋ ਵਿਚ ਉਹਨਾਂ ਦੋਹਾਂ ਦੀ ਸਾਂਝੇ ਸਿਆਣ ਹੈ।
ਹੈਂਕੜ ਵਿਚ ਫਿਰਨ ਆਕੜੇ ਤੁਹਾਥੋਂ ਨਾ ਢਹਿੰਦੇ ਨੇ।
ਮੱਸੇ ਦੇ ਕਾਤਲ... ...

6

ਤੇਰੀ ਤਾਂ ਗੱਲ ਦੀ ਧੰਨਵਾਦ ਸਰਕਾਰ ਹੈ।
ਭੁੱਲਣਾ ਨਹੀਂ ਅਸਾਂ ਜੋ ਤੇਰਾ ਪਰਉਪਕਾਰ ਹੈ।
ਸਾਡੇ ਦਿਲ ਉੱਤੇ ਭਗਤਾ ਤੇਰਾ ਸਤਿਕਾਰ ਹੈ।
ਸੁਣ ਕੇ ਤੇ ਤੇਰੀਆਂ ਗੱਲਾਂ ਸਾਡੇ ਦਿਲ ਦਹਿਲੇ ਨੇ।
ਲੱਭਣ ਤਾਂ ਚਰਖੀ... ...

7

ਜੇ ਨਹੀਂ ਯਕੀਨ ਆਉਂਦਾ ਚਲੋ ਫੜਾਵਾਂ ਮੈਂ।
ਫਾਹੀ ਕਾਨੂੰਨ ਦੀ 'ਚ ਮੁਲਜ਼ਮ ਅੜਾਵਾਂ ਮੈਂ।
ਬੋਲਾਂ ਜੇ ਝੂਠ ਆਪੇ ਸੂਲੀ ਚੜ੍ਹ ਜਾਵਾਂ ਮੈਂ।
ਅਫ਼ਸਰ ਇਲਾਕੇ ਦੇ ਵੀ ਉਸ ਤੋਂ ਤ੍ਰਹਿੰਦੇ ਨੇ।
ਮੱਸੇ ਦੇ ਕਾਤਲ ਮੀਰਾਂਕੋਟ ਵਿਚ ਰਹਿੰਦੇ ਨੇ।
ਮੱਸੇ ਦੇ ਕਾਤਲ ਸਾਰੇ।

8

ਸੱਦ ਕੇ ਨੂਰਦੀਨ ਨੂੰ ਸੂਬਾ ਫ਼ੁਰਮਾਉਂਦਾ ਏ।
ਮੱਸੇ ਦੇ ਕਾਤਲ ਮਾਰੋ ਪੱਕੀ ਪਕਾਉਂਦਾ ਏ।
ਕਰ ਲੈ ਕੋਈ ਭਲਾ ਦੀਨ ਦਾ ਜਿਹਦਾ ਦਿਲ ਚਾਹੁੰਦਾ ਏ।
ਛੱਡਣੇ ਨਹੀਂ ਫ਼ਨੀਅਰ 'ਜੋਗੀ' ਰਸਤੇ ਵਿਚ ਟਹਿਲਦੇ।
ਲੱਭਣ ਤਾਂ ਚਰਖੀ ਚਾੜ੍ਹਾਂ ਕਾਤਲ ਜਰਨੈਲ ਦੇ।
ਮਾਰ ਦਿਆਂ ਬਾਗ਼ੀ ਫੜ ਕੇ।

ਉਸੇ ਵਕਤ ਖ਼ਾਨ ਬਹਾਦਰ ਨੇ ਫ਼ੌਜਦਾਰ ਨੂਰਦੀਨ ਨੂੰ ਬੜੀ ਧਮਕੀ ਦਿੰਦਿਆਂ ਕਿਹਾ ਕਿ ਮੱਸੇ ਦੇ ਕਾਤਲ ਲੱਭੋ। ਉਸ ਨੇ ਕਿਹਾ, "ਫ਼ੌਜ ਲਿਜਾ ਕੇ ਮੀਰਾਂਕੋਟ ਨੂੰ ਘੇਰਾ ਪਾ ਲਉ। ਜੇ ਮਹਿਤਾਬ ਸਿੰਘ ਪਿੰਡ ਨਾ ਮਿਲੇ ਤਾਂ ਉਸ ਦਾ ਬਾਲ-ਬੱਚਾ, ਮਾਲ, ਧਨ ਬੰਨ੍ਹ ਕੇ ਲਿਆਉ। ਮੈਂ ਉਸ ਦਾ ਘਰ-ਘਾਟ ਬਰਬਾਦ ਕਰ ਕੇ ਮਰ ਗਿਆਂ ਦਾ ਦੁੱਖ ਦੱਸਾਂ। ਕਾਫ਼ਰ ਦੇ ਘਰ ਖ਼ੁਸ਼ੀਆਂ ਵੈਣਾਂ ਵਿਚ ਬਦਲ ਦਿਆਂ।"

ਏਨੀ ਸੁਣਦਿਆਂ ਨੂਰਦੀਨ ਫ਼ੌਜ ਨੂੰ ਲੈ ਕੇ ਮੀਰਾਂਕੋਟ 'ਤੇ ਚੜ੍ਹਾਈ ਕਰਨ ਲੱਗਾ। ਉਹ ਜਾਣਦਾ ਸੀ ਕਿ ਮਹਿਤਾਬ ਸਿੰਘ ਪਿੰਡ ਨਹੀਂ ਹੈ। ਬੱਚਿਆਂ ਤੇ ਇਸਤਰੀਆਂ ਉੱਤੇ ਚੜ੍ਹਾਈ ਕਰਨ ਲਈ ਉਹ ਬਹੁਤ

ਹੌਂਸਲੇ ਵਿਚ ਤਿਆਰੀ ਕਰ ਰਿਹਾ ਸੀ। ਮੱਸੇ ਦੇ ਭਰਾ-ਭਾਈ ਵੀ ਵੈਰ ਲੈਣ ਲਈ ਕਾਹਲੇ ਪੈ ਰਹੇ ਸਨ। ਉਹਨਾਂ ਦੇ ਅੰਦਰ ਰੋਸ ਸੀ। ਉਹ ਵੀ ਹਥਿਆਰ ਸਜਾ ਕੇ ਤਿਆਰ ਹੋ ਗਏ। ਉਹ ਮਹਿਤਾਬ ਸਿੰਘ ਦੇ ਪਰਿਵਾਰ ਨੂੰ ਖ਼ਤਮ ਕਰ ਕੇ ਬਦਲਾ ਲੈਣਾ ਚਾਹੁੰਦੇ ਸਨ।

ਬਹੁਤ ਸਾਰਾ ਟਿੱਡੀ-ਦਲ ਆਪੋ-ਆਪਣੇ ਹਥਿਆਰ ਲੈ ਕੇ ਮੀਰਾਂਕੋਟ ਵੱਲ ਚੜ੍ਹ ਪਿਆ। ਮੀਰਾਂਕੋਟ ਨੂੰ ਘੇਰਾ ਪਾ ਕੇ ਸੱਥ ਵਿਚ ਚੌਧਰੀ ਨੱਥੇ ਖਹਿਰੇ ਨੂੰ ਬੁਲਾ ਕੇ ਨੂਰਦੀਨ ਨੇ ਕੜਕ ਕੇ ਕਿਹਾ ਕਿ ਮਹਿਤਾਬ ਸਿੰਘ ਜਾਂ ਉਸ ਦੇ ਬੱਚੇ ਨੂੰ ਪੇਸ਼ ਕੀਤਾ ਜਾਵੇ।

ਚੌਧਰੀ ਨੱਥੇ ਨੇ ਬੜੀ ਨਿਮਰਤਾ ਨਾਲ ਕਿਹਾ, "ਫ਼ੌਜਦਾਰ ਸਾਹਿਬ! ਮਹਿਤਾਬ ਸਿੰਘ ਤਾਂ ਬੜੇ ਚਿਰ ਤੋਂ ਪਿੰਡੋਂ ਗਿਆ ਹੋਇਆ ਹੈ। ਸ਼ਾਹੀ ਫ਼ੁਰਮਾਨ ਮਿਲਣ ਕਾਰਨ ਸਿੰਘ ਇਲਾਕੇ ਵਿਚ ਰਹਿ ਹੀ ਕੋਈ ਨਹੀਂ ਗਿਆ। ਬਹੁਤੇ ਸਿੱਖ ਤਾਂ ਬਾਲ-ਬੱਚੇ ਵੀ ਨਾਲ ਹੀ ਲੈ ਗਏ ਹਨ।" ਕੋਲੋਂ ਜੰਡਿਆਲੀਏ ਨੇ ਕਿਹਾ, "ਜੇ ਮਹਿਤਾਬ ਸਿੰਘ ਨਹੀਂ ਤਾਂ ਉਸ ਦਾ ਪੁੱਤਰ ਤਾਂ ਘਰ ਹੈ।" ਨੂਰਦੀਨ ਫ਼ੌਜਦਾਰ ਮਹਿਤਾਬ ਸਿੰਘ ਦਾ ਪੁੱਤਰ ਪੇਸ਼ ਕਰਨ ਲਈ ਇਉਂ ਕਹਿੰਦਾ ਹੈ:

## ਪਉੜੀ

1

ਨੂਰਦੀਨ ਨੇ ਨੱਥੇ ਨੂੰ ਵਿਚ ਪਰ੍ਹੇ ਬੁਲਾ ਕੇ।
ਨਾਲੇ ਰੋਹਬ ਦੇ ਆਖਿਆ ਮੱਥੇ ਵੱਟ ਪਾ ਕੇ।
ਰਣ ਵਿਚ ਮਾਰਾਂ ਡਾਹ ਜੋ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

2

ਤੂੰ ਏਂ ਸਾਡਾ ਚੌਧਰੀ ਸਰਕਾਰੀ ਬੰਦਾ।
ਪੈਰ ਨਾ ਸੰਭਲ ਖਿੜਕਿਆ ਇਕ ਵਾਰੀ ਬੰਦਾ।
ਲਿਆ ਕੇ ਤੂੰ ਸਹੁੰ ਖਾ ਕੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

3

ਖ਼ਤਾ ਖਾਏਂਗਾ ਚੌਧਰੀ ਜੇ ਵਕਤ ਗੁਆਇਆ।
ਜਾਣ ਬੁਝ ਕੇ ਸੱਪ ਨੂੰ ਤੂੰ ਦੁੱਧ ਪਿਆਇਆ।
ਤੁਰ ਜਾਈਂ ਬੱਸ ਵਿਚਾਰੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

4

ਲੈਣਾ ਬਦਲਾ ਮੱਸੇ ਦਾ ਡਰ ਦਿੰਦਾ ਭਾਰੇ।
ਬਨਾਂ ਦੇ ਅੰਦਰ ਕਰ ਦਿਆਂ ਮੈਂ ਖ਼ੂਨੀ ਕਾਰੇ।
ਮਾਰਾਂ ਤੇਗ਼ ਚਲਾ ਕੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

5

ਕਾਤਲ ਦਾ ਘਰ ਫੂਕ ਕੇ ਖੇਹ ਦਿਆਂ ਉਡਾਈ।
ਘਰ ਘਾਟ ਬਰਬਾਦ ਕਰ, ਕਰ ਦਿਆਂ ਸਫ਼ਾਈ।
ਤੰਬੂਆਂ ਵਾਂਗ ਉਡਾ ਕੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

6

ਜਦ ਤਕ ਨਹੀਂ ਜਰਨੈਲ ਦਾ ਬਦਲਾ ਚੁਕਵਾਣਾ।
ਓਨਾ ਚਿਰ ਨਹੀਂ ਮੁੱਖ ਨੂੰ ਪਾਣੀ ਵੀ ਲਾਣਾ।

ਵੱਢਾਂ ਗੋਸ਼ਤ ਖਾ ਕੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

7

ਜਾਂ ਤਾਂ ਯਾਰੀ ਰੱਖ ਲੈ ਜਾਂ ਜਾਨ ਬਚਾ ਲੈ।
ਜਾਂ ਸਰਕਾਰ ਜਾਂ ਮੌਤ ਨਾਲ ਹੱਸ ਹਾਣ ਮਚਾ ਲੈ।
ਲਿਆ ਦੇ ਰਾਮ ਧਿਆ ਕੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

8

ਸੋਚਾਂ ਛੱਡ ਕੇ ਚੌਧਰੀ ਰਾਹ ਸਿੱਧੇ ਪੈ ਜਾ।
ਖੱਟ ਲੈ ਭੱਲ ਸਰਕਾਰ ਤੋਂ ਤੇ ਸੱਚਾ ਰਹਿ ਜਾ।
ਤੁਰ ਜਾਈਂ ਨਾਮ ਲਿਖਾ ਕੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

9

ਵੇਖਾਂ ਸਿੰਘ ਮਹਿਤਾਬ ਨੂੰ ਜਿਸ ਕਹਿਰ ਕਮਾਇਆ।
ਮੈਂ ਮਾਰਾਂ ਕੋਹ ਕੋਹ ਕੇ ਵੈਰੀ ਦਾ ਜਾਇਆ।
ਮੌਤ ਦੀ ਡੋਲੀ ਪਾ ਵੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

10

ਬੱਸ ਇਹ ਮੇਰਾ ਫ਼ੈਸਲਾ ਨਾ ਆਖਾਂ ਜ਼ਿਆਦਾ।
ਨਹੀਂ ਤਾਂ ਚਰਖੀ ਚਾੜ੍ਹ ਦਊਂ ਤੇਰਾ ਖਨਵਾਦਾ।
ਮਾਰਾਂ ਰੀਝਾ ਲਾਹ ਕੇ ਕਾਫ਼ਰ ਦਾ ਪੁੱਤਰ।
ਕਰ ਦੇ ਪੇਸ਼ ਲਿਆ ਕੇ ਕਾਫ਼ਰ ਦਾ ਪੁੱਤਰ।

ਏਨੀ ਗੱਲ ਸੁਣ ਕੇ ਨੱਥਾ ਘਬਰਾ ਗਿਆ। ਉਸ ਦੇ ਪੈਰਾਂ ਥੱਲਿਉਂ ਮਿੱਟੀ ਨਿਕਲਦੀ ਜਾਪੀ। ਉਸ ਦੀ ਮਹਿਤਾਬ ਸਿੰਘ ਨਾਲ ਪੱਗ ਵੱਟੀ ਸੀ। ਮਹਿਤਾਬ ਸਿੰਘ ਬੀਕਾਨੇਰ ਨੂੰ ਜਾਂਦਾ ਹੋਇਆ ਆਪਣੇ ਪੁੱਤਰ ਰਾਏ ਸਿੰਘ ਦੀ ਬਾਂਹ ਚੌਧਰੀ ਨੱਥੇ ਨੂੰ ਫੜਾ ਗਿਆ ਸੀ। ਉਹ ਸਰਕਾਰ ਦੇ ਕਹਿਰ ਤੋਂ ਵੀ ਡਰ ਰਿਹਾ ਸੀ ਪਰੰਤੂ ਮਾਸੂਮ ਰਾਏ ਸਿੰਘ ਨੂੰ ਫੜਾਉਣ ਲਈ ਵੀ ਤਿਆਰ ਨਹੀਂ ਸੀ। ਉਸ ਨੇ ਬੜੀ ਅਧੀਨਗੀ ਸਹਿਤ ਹੱਥ ਜੋੜ ਕੇ ਕਿਹਾ, "ਫ਼ੌਜਦਾਰ ਸਾਹਿਬ! ਮੈਂ ਰਾਏ ਸਿੰਘ ਨੂੰ ਪੇਸ਼ ਕਰਨ ਨੂੰ ਤਿਆਰ ਹਾਂ ਪਰ ਸਰਕਾਰ ਪਾਸ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਇਹ ਕੋਈ ਝੂਠ ਨਹੀਂ ਹੈ ਕਿ ਮਹਿਤਾਬ ਸਿੰਘ ਮੱਸੇ ਦਾ ਕਾਤਲ ਹੈ। ਮੈਂ ਆਪ ਮਹਿਤਾਬ ਸਿੰਘ ਤੋਂ ਵੈਰ ਲੈਣ ਲਈ ਤਿਆਰ ਹਾਂ ਕਿਉਂਕਿ ਉਹ ਸਰਕਾਰ ਦਾ ਦੋਸ਼ੀ ਹੈ ਪਰ ਉਸ ਦਾ ਸੱਤ ਸਾਲ ਦਾ ਪੁੱਤਰ ਤਾਂ ਨਿਰਦੋਸ਼ ਹੈ। ਇਸ ਸੇਵਾ ਦੇ ਇਵਜ਼ਾਨੇ ਮੇਰੀ ਕੇਵਲ ਇਕੋ ਮੰਗ ਹੈ ਕਿ ਉਸ ਬੇਗੁਨਾਹ ਮਾਸੂਮ ਬੱਚੇ ਦੀ ਜਾਨ ਬਖ਼ਸ਼ੀ ਜਾਵੇ। ਕਿਰਪਾ ਕਰੋ, ਉਸ ਨਿਰਦੋਸ਼ ਜਿੰਦ ਉੱਤੇ ਰਹਿਮ ਕੀਤਾ ਜਾਵੇ। ਜੇ ਸਰਕਾਰ ਮੇਰੀ ਇਸ ਬੇਨਤੀ ਨੂੰ ਪ੍ਰਵਾਨ ਕਰੇ ਤਾਂ ਮੈਂ ਰਾਏ ਸਿੰਘ ਨੂੰ ਆਪਦੇ ਪੇਸ਼ ਕਰ ਦਿੰਦਾ ਹਾਂ।" ਧਰਮੀ ਨੱਥਾ ਮਹਿਤਾਬ ਸਿੰਘ ਦੇ ਮਾਸੂਮ ਨਿਰਦੋਸ਼ ਪੁੱਤਰ ਦੀ ਜਾਨ ਬਖ਼ਸ਼ੀ ਲਈ ਤਰਲੇ ਮਿੰਨਤਾਂ ਕਰ ਰਿਹਾ ਹੈ। ਉਸ ਦੀ ਜਾਨ ਦੀ ਭੀਖ ਨੂਰਦੀਨ ਫ਼ੌਜਦਾਰ ਤੋਂ ਇਉਂ ਮੰਗ ਰਿਹਾ ਹੈ:

## ਕਾਫ਼ੀ

1

ਕਰਾਂ ਬੇਨਤੀ ਰਹਿਮ ਵਾਸਤੇ,
ਹੈ ਫ਼ਰਿਆਦ ਨਿਮਾਣੇ ਦੀ।

ਉਸ ਮਾਸੂਮ ਦਾ ਦੋਸ਼ ਨਹੀਂ ਕੋਈ,
ਬਖ਼ਸ਼ੋ ਜਾਨ ਅੰਞਾਣੇ ਦੀ।
ਖਿੜੇ ਮੱਥੇ ਮੰਨ ਲੈਣਾ ਚਾਹੀਏ,
ਨਿਰਦੋਸ਼ਾਂ ਦਾ ਕਹਿਣਾ ਜੇ।
ਜ਼ੋਰ ਤਾਂ ਫੜੋ ਮਹਿਤਾਬ ਸਿੰਘ ਨੂੰ,
ਬਾਲਕ ਤੋਂ ਕੀ ਲੈਣਾ ਜੇ।

2

ਹਰਿਮੰਦਰ ਵਿਚ ਬਹਿ ਕੇ ਜਿਸ ਨੇ,
ਸਿੱਖੀ ਨੂੰ ਲਲਕਾਰਿਆ ਏ।
ਝੂਠ ਨਹੀਂ ਮਹਿਤਾਬ ਸਿੰਘ ਨੇ,
ਚਿੱਟੇ ਦਿਨ ਹੀ ਮਾਰਿਆ ਏ।
ਝੂਠ ਪਾਪ ਦਾ ਜੇ ਛੱਡੋਗੇ,
ਮੰਦਰ ਆਖਰ ਢਹਿਣਾ ਜੇ।
ਜ਼ੋਰ ਤਾਂ ਫੜੋ... ...

3

ਹਿੰਮਤ ਹੈ ਤਾਂ ਚੱਲੋ ਉਸ ਨੂੰ,
ਲੱਭੀਏ ਫੜ ਕੇ ਮਾਰ ਦੇਈਏ।
ਇਸ ਵਿਚ ਝੂਠ ਨਹੀਂ ਕਾਤਲ ਹੈ ਉਹ,
ਉਸ ਦੀ ਭੁਗਤ ਸਵਾਰ ਦੇਈਏ।
ਕਦਰ ਪਤੰਗੇ ਦੀ ਨਹੀਂ ਰਹਿਣੀ,
ਸੜ ਕੇ ਮਰੇ ਟਟਹਿਣਾ ਜੇ।
ਜ਼ੋਰ ਤਾਂ ਫੜੋ... ...

4

ਮੈਂ ਵੀ ਹਾਂ ਸਰਕਾਰ ਦਾ ਸਾਥੀ,
ਪੂਰਾ ਸਾਥ ਨਿਭਾਵਾਂਗਾ।
ਕਹੋ ਤਾਂ ਤੁਹਾਡੇ ਮੂਹਰੇ ਹੋ ਕੇ,
ਜਾਨ ਦੀ ਬਾਜ਼ੀ ਲਾਵਾਂਗਾ।
ਚੌਧਰੀਆਂ ਨੂੰ ਪਾਉਣਾ ਚਾਹੀਏ,
ਇਲਮ ਅਦਬ ਦਾ ਗਹਿਣਾ ਜੇ।
ਜ਼ੋਰ ਤਾਂ ਫੜੋ... ...

5

ਔਰਤ ਬਾਲਕ ਸ਼ਰਨ ਪਏ 'ਤੇ,
ਵਾਰ ਸੂਰਮੇ ਕਰਦੇ ਨਹੀਂ।
ਲੱਭੋ ਤੇ ਉਹਨਾਂ ਨੂੰ ਮਾਰੋ,
ਜਿਹੜੇ ਤੁਹਾਥੋਂ ਡਰਦੇ ਨਹੀਂ।
ਜੇ ਬਾਲਕ 'ਤੇ ਵਾਰ ਕਰੋਗੇ,
ਪਾਪ ਨਾ ਸਿਰ ਤੋਂ ਲਹਿਣਾ ਜੇ।
ਜ਼ੋਰ ਤਾਂ ਫੜੋ... ...

6

ਭਗਤ ਹੋਰਾਂ ਦਾ ਆਖਾ ਮੰਨ ਕੇ,
ਵਾਰ ਮਾਸੂਮ 'ਤੇ ਕਰਿਓ ਨਾ।
ਬਾਲਕ ਰੂਪ ਰਾਮ ਦਾ ਹੁੰਦਾ,
ਪਾਪ ਨਦੀ ਵਿਚ ਤਰਿਓ ਨਾ।
ਰਾਜ ਗੱਦੀ ਦੇ ਮਾਲਕ ਨਾ ਰਹੇ,

ਰਈਅਤ ਖਾ ਲਈ ਡੈਣਾਂ ਜੇ।
ਜ਼ੋਰ ਤਾਂ ਫੜੋ... ...

7

ਮੋਮਨ ਬਣੋ ਜੱਲਾਦ ਨਾ ਬਣਿਓ,
ਹੱਕ ਹਕੀਕਤ ਭੁੱਲੋ ਨਾ।
ਮੁਸਲਮਾਨ ਮੋਮ ਦਿਲ ਹੁੰਦਾ,
ਪਾਪ ਕਰਨ 'ਤੇ ਤੁੱਲੋ ਨਾ।
'ਜੋਗੀ' ਆਖੇ 'ਮਸਤ' 'ਗੁਰਮੁਖੋ',
ਕਿਉਂ ਮਾੜੇ ਰਾਹ ਪੈਣਾ ਜੇ।
ਜ਼ੋਰ ਤਾਂ ਫੜੋ ਮਹਿਤਾਬ ਸਿੰਘ ਨੂੰ,
ਬਾਲਕ ਤੋਂ ਕੀ ਲੈਣਾ ਜੇ।

ਨੂਰਦੀਨ ਕਰੋਧ ਵਿਚ ਲਾਲ-ਪੀਲਾ ਹੋ ਗਿਆ। ਉਸ ਨੇ ਕੜਕ ਕੇ ਕਿਹਾ, "ਇਕ ਕਾਫ਼ਰ ਸਿੱਖ ਦੇ ਬੱਚੇ ਉੱਤੇ ਰਹਿਮ ? ਇਹ ਕਦਾਚਿਤ ਨਹੀਂ ਹੋ ਸਕਦਾ। ਹੁਣੇ ਪੇਸ਼ ਕਰੋ। ਮੈਂ ਉਸ ਦੇ ਟੁਕੜੇ-ਟੁਕੜੇ ਕਰ ਕੇ ਸ਼ਰ੍ਹਾ ਦੀ ਛਾਤੀ ਠੰਢੀ ਕਰਾਂਗਾ ਤਾਂ ਕਿ ਸਰਕਾਰ ਦੇ ਬਾਗ਼ੀਆਂ ਨੂੰ ਪਤਾ ਲੱਗ ਸਕੇ ਕਿ ਮਰਿਆਂ ਦਾ ਕਿੰਨਾ ਦੁੱਖ ਹੁੰਦਾ ਹੈ। ਇਥੇ ਹੀ ਬੱਸ ਨਹੀਂ, ਲੋਕਾਂ ਨੂੰ ਪਤਾ ਲੱਗ ਸਕੇ ਕਿ ਸਰਕਾਰ ਵਿਰੁੱਧ ਕਿਵੇਂ ਬਗ਼ਾਵਤ ਕਰੀਦੀ ਹੈ। ਹੁਣ ਜਾਂ ਤਾਂ ਯਾਰੀ ਰਹੇਗੀ ਜਾਂ ਸਰਕਾਰ ਨਾਲ ਸਾਂਝ। ਜੇ ਤੂੰ ਪੇਸ਼ ਨਾ ਕੀਤਾ, ਮੈਂ ਨੌਕਰਾਂ ਰਾਹੀਂ ਮੰਗਵਾਵਾਂਗਾ। ਆਪਣੀ ਚੌਧਰ ਬਾਰੇ ਸੋਚ ਲੈਣਾ। ਕਾਨੂੰਨ ਦੀਆਂ ਨਜ਼ਰਾਂ ਵਿਚ ਸਿੱਖ ਦਾ ਹਮਦਰਦ ਉਤਨਾ ਹੀ ਕਸੂਰਵਾਰ ਹੈ ਜਿੰਨਾ ਕਿ ਸਿੱਖ। ਛੇਤੀ ਪੇਸ਼ ਕਰੋ।"

ਨੱਥਾ ਨੀਵੀਂ ਪਾਈ ਘਰ ਨੂੰ ਜਾ ਰਿਹਾ ਸੀ। ਉਸ ਦੇ ਦਿਲ ਅੰਦਰ ਜਬਰ ਸਬਰ ਦਾ ਘੋਲ ਹੋ ਰਿਹਾ ਸੀ। ਇਕ ਪਾਸੇ ਉਸ ਨੂੰ ਆਪਣੀ ਅਤੇ ਆਪਣੇ ਪਰਿਵਾਰ ਦੀ ਮੌਤ ਦਿਸ ਰਹੀ ਸੀ ਤੇ ਦੂਜੇ ਪਾਸੇ ਬਾਂਹ ਫੜੀ ਦੀ ਲਾਜ। ਅਖ਼ੀਰ ਉਸ ਦੇ ਦਿਲ ਵਿਚੋਂ ਇਹ ਆਵਾਜ਼ ਬਾਰ-ਬਾਰ ਨਿਕਲ ਰਹੀ ਸੀ ਕਿ ਗੁਰੂ ਤੇਗ਼ ਬਹਾਦਰ ਦਾ ਮਹਾਂਵਾਕ ਹੈ ਬਾਂਹ ਜਿਨਾਂ ਦੀ ਪਕੜੀਏ ਸਿਰ ਦੀਜੈ ਬਾਹਿ ਨਾ ਛੋਡੀਏ' ਉਸ ਨੇ ਇਹ ਪੱਕਾ ਫ਼ੈਸਲਾ ਕਰ ਲਿਆ ਕਿ ਸਿਰ ਜਾਂਦਾ ਤਾਂ ਜਾਵੇ ਪਰ ਮੇਰੀ ਬਾਂਹ ਫੜੀ ਦੀ ਲਾਜ ਰਹਿ ਜਾਵੇ:

## ਕਾਫ਼ੀ

1

ਨੀਵੀਂ ਪਾ ਕੇ ਨੱਥਾ ਤੁਰਿਆ,
ਰਾਏ ਸਿੰਘ ਨੂੰ ਲਿਆਉਣ ਲਈ।
ਕਹਿੰਦਾ ਨਾ ਮੈਂ ਸੱਦਾਂ ਪੁੱਤ ਨੂੰ,
ਮੌਤ ਦਾ ਜਾਮ ਪਿਆਉਣ ਲਈ।
ਜੀਉਂਦੇ-ਜੀਅ ਮੈਂ ਰਾਏ ਸਿੰਘ ਨੂੰ,
ਕਿਉਂ ਵੈਰੀ ਹੱਥ ਆਣ ਦਿਆਂ।
ਬਾਂਹ ਫੜੀ ਦੀ ਲਾਜ ਰਹਿ ਜਾਏ,
ਸਿਰ ਜਾਂਦਾ ਤਾਂ ਜਾਣ ਦਿਆਂ।

2

ਜਿਸ ਨੂੰ ਵੇਖ ਚੰਨ ਸ਼ਰਮਾ ਜਾਏ,
ਨੂਰਦੀਨ ਸ਼ਰਮਾਵੇ ਨਾ।
ਫ਼ੌਜਦਾਰ ਬਾਲਕ ਨੂੰ ਮਾਰੇ,

ਖ਼ੌਫ਼ ਖ਼ੁਦਾ ਦਾ ਖਾਵੇ ਨਾ।
ਉਹਦੀ ਰਾਖੀ ਖ਼ਾਤਰ ਸੀਨਾ,
ਮੌਤ ਦੇ ਮੂਹਰੇ ਤਾਣ ਦਿਆਂ।
ਬਾਂਹ ਫੜੀ ਦੀ ਲਾਜ... ...

3

ਬਾਲਕ ਹੁੰਦਾ ਰੂਪ ਰੱਬ ਦਾ,
ਕਾਫ਼ਰ ਆ ਗਿਆ ਮਾਰਨ ਨੂੰ।
ਨਾਲ ਓਸ ਦੇ ਵੀਰ ਮੱਸੇ ਦੇ,
ਆਏ ਨੇ ਵੈਰ ਉਤਾਰਨ ਨੂੰ।
ਧਰਮੀ ਬਣ ਕੇ ਧਰਮ ਨਿਭਾਉਣਾ,
ਲਾਹ ਵੈਰੀ ਦੇ ਘਾਣ ਦਿਆਂ।
ਬਾਂਹ ਫੜੀ ਦੀ ਲਾਜ... ...

4

ਦੂਜੀ ਵਾਰ ਨਹੀਂ ਜੰਮਣਾ ਮਾਂ ਨੇ,
ਨੇਕੀ ਬਦਲੇ ਡਟ ਜਾਵਾਂ।
ਬਣ ਕੇ ਤੇ ਪਰਵਾਨਾ ਕੌਮੀ,
ਸ਼ਮ੍ਹਾਂ ਬਲੀ ਵਲ ਝੱਟ ਜਾਵਾਂ।
ਪੁੱਤ, ਭਣੇਵਾਂ, ਸਾਥੀ ਲੈ ਕੇ,
ਹੋਣੀ ਮੂਹਰੇ ਹਾਣ ਦਿਆਂ।
ਬਾਂਹ ਫੜੀ ਦੀ ਲਾਜ... ...

5

ਕਰਾਂ ਗੱਲ ਪੁੱਤਰ ਨਾਲ ਜਾ ਕੇ,

ਕਿਵੇਂ ਧਰਮ ਨਿਭਾਉਣਾ ਏਂ।
ਚੌਂਕੀਦਾਰ ਹੈ ਸੱਜਣ ਪੂਰਾ,
ਉਸ ਵੀ ਸਾਥ ਨਿਭਾਉਣਾ ਏਂ।
ਖ਼ੂਨੀ ਸ਼ੇਰ ਨੂੰ ਨਾ ਮੈਂ ਪੰਜਾ,
ਪੁੱਤਰ ਦੇ ਗਲ ਪਾਣ ਦਿਆਂ।
ਬਾਂਹ ਫੜੀ ਦੀ ਲਾਜ... ...

6

ਤੀਰਥ ਨਹਾਤੇ ਪਾਪ ਨਾ ਉਤਰੇ,
ਮੌਤ ਪੰਜੇ ਜੋ ਲਾਲ ਦਿਆਂ।
ਜਬਰ ਦੀ ਭੱਠੀ ਦੇ ਵਿਚ ਪੈ ਕੇ,
ਜਿਸਮ ਆਪਣਾ ਗਾਲ ਦਿਆਂ।
ਅੱਖਾਂ ਸਾਹਵੇਂ ਮਾਸ ਪੁੱਤਰ ਦਾ,
ਕਿਉਂ ਡੈਣਾਂ ਨੂੰ ਖਾਣ ਦਿਆਂ।
ਬਾਂਹ ਫੜੀ ਦੀ ਲਾਜ... ...

7

ਭਲਾ ਦੇਸ਼ ਦਾ ਕਰਦਾ ਫਿਰਦਾ,
ਮੱਸੇ ਮਾਰ ਮੁਕਾਉਂਦਾ ਜੋ।
ਪੁੱਤ ਦੀ ਬਾਂਹ ਫੜਾ ਗਿਆ ਮੈਨੂੰ,
ਕਦੇ-ਕਦੇ ਘਰ ਆਉਂਦਾ ਜੋ।
ਤੀਰ ਕਰੁੰਡੀਏ ਤੰਦੀ ਚਾੜ੍ਹਾਂ,
ਵਿੰਨ੍ਹ ਵੈਰੀ ਦੇ ਢਾਣ ਦਿਆਂ।
ਬਾਂਹ ਫੜੀ ਦੀ ਲਾਜ... ...

ਸਿਰ ਦੇ ਕੇ ਜੇ ਧਰਮ ਰਹਿ ਜਾਏ,
ਸੌਦਾ ਕਰਨਾ ਮਹਿੰਗਾ ਨਹੀਂ।
ਸੌਦੇ ਏਸ ਨਹੀਂ ਘਾਟਾ ਪਾਉਣਾ,
ਦੇਸ਼ ਤੋਂ ਮਰਨਾ ਮਹਿੰਗਾ ਨਹੀਂ।
'ਜੋਗੀ' ਆਖੇ 'ਗੁਰਮੁਖ' ਬਣ ਕੇ,
ਗ਼ਲਤ ਨਾ ਹੁਕਮ ਚਲਾਣ ਦਿਆਂ।
ਬਾਂਹ ਫੜੀ ਦੀ ਲਾਜ ਰਹਿ ਜਾਏ,
ਸਿਰ ਜਾਂਦਾ ਤਾਂ ਜਾਣ ਦਿਆਂ।

ਇਹ ਵਾਕ ਦੁਹਰਾਉਂਦਾ ਹੋਇਆ ਨੱਥਾ ਘਰ ਪਹੁੰਚਾ। ਅੱਗੇ ਮਹਿਤਾਬ ਸਿੰਘ ਦਾ ਸੱਤ ਸਾਲ ਦਾ ਲੜਕਾ ਰਾਏ ਸਿੰਘ ਖੇਡ ਰਿਹਾ ਸੀ। ਉਸ ਵੱਲ ਵੇਖ ਕੇ ਨੱਥੇ ਦਾ ਦਿਲ ਭਰ ਆਇਆ। ਉਸ ਨੇ ਰਾਏ ਸਿੰਘ ਨੂੰ ਚੁੱਕ ਕੇ ਛਾਤੀ ਨਾਲ ਲਾ ਲਿਆ। ਉਸ ਨੇ ਟਿਕ-ਟਿਕੀ ਲਾ ਕੇ ਰਾਏ ਸਿੰਘ ਵੱਲ ਵੇਖਣਾ ਸ਼ੁਰੂ ਕੀਤਾ। ਉਸ ਪਿਆਰ ਦੀ ਮੂਰਤ ਵੱਲ ਵੇਖ ਕੇ ਹੋਰ ਕੋਈ ਮੋਹਿਆ ਜਾਂਦਾ ਸੀ। ਨੱਥੇ ਨੇ ਸੋਚਿਆ ਕਿ ਜੇ ਇਸ ਮਾਸੂਮ ਬੱਚੇ ਨੂੰ ਫੜਾ ਦਿਆਂ ਤਾਂ ਸਿਰੋਂ ਪਾਪ ਨਹੀਂ ਉਤਰੇਗਾ।

ਪਿਤਾ ਦੀ ਇਹ ਹਾਲਤ ਵੇਖ ਕੇ ਨੱਥੇ ਦੇ ਪੁੱਤਰ ਨੇ ਆਖਿਆ, "ਬਾਪੂ ਜੀ, ਅੱਜ ਤੇਰਾ ਚਿਹਰਾ ਕਿਉਂ ਉਤਰਿਆ ਹੈ ? ਤੈਨੂੰ ਕਦੀ ਅੱਗੇ ਇਸ ਤਰ੍ਹਾਂ ਨਹੀਂ ਵੇਖਿਆ। ਛੇਤੀ ਦੱਸ ਕਾਰਨ ਕੀ ਹੈ ?" ਏਨੀ ਸੁਣ ਕੇ ਨੱਥੇ ਨੇ ਬੜੀ ਮੁਸ਼ਕਲ ਨਾਲ ਕਿਹਾ, "ਪੁੱਤਰਾ, ਆਹ ਜੋ ਖੇਡ ਰਿਹਾ, ਇਹ ਕੌਣ ਹੈ ?" ਨੱਥੇ ਦੇ ਪੁੱਤਰ ਨੇ ਜਵਾਬ ਦਿੱਤਾ, "ਪਿਤਾ ਜੀ, ਇਹ ਕੋਈ ਪੁੱਛਣ ਵਾਲੀ ਗੱਲ ਹੈ। ਇਹ ਮੇਰੇ ਚਾਚੇ ਦਾ ਪੁੱਤਰ, ਮੇਰਾ ਪਿਆਰਾ ਵੀਰ ਹੈ।" ਨੱਥੇ ਨੇ ਕਿਹਾ, "ਤਾਂ ਨੂਰਦੀਨ

ਰਾਏ ਸਿੰਘ ਦੇ ਟੋਟੇ ਕਰਨੇ ਚਾਹੁੰਦਾ ਹੈ। ਤੂੰ ਦੱਸ, ਇਸ ਨੂੰ ਨੂਰਦੀਨ ਫ਼ੌਜਦਾਰ ਦੇ ਹਵਾਲੇ ਕਰ ਦੇਵਾਂ ? ਅਸੀਂ ਵਿਸਾਹਘਾਤੀ ਬਣੀਏ ਜਾਂ ਧਰਮ ਤੋਂ ਜਾਨ ਵਾਰਨ ਲਈ ਤਿਆਰ ਹੋ ਜਾਈਏ ?"

ਉਸ ਦੇ ਪੁੱਤਰ ਨੇ ਬੜੀ ਦਲੇਰੀ ਨਾਲ ਕਿਹਾ, "ਬਾਪੂ ਜੀ! ਮਰਦਾਂ ਦੀਆਂ ਯਾਦਾਂ ਹੀ ਪਿੱਛੇ ਰਹਿ ਜਾਂਦੀਆਂ ਨੇ। ਅਸੀਂ ਵੀ ਗੁਰੂ ਤੇਗ਼ ਬਹਾਦਰ ਵਾਂਗ ਧਰਮ ਤੋਂ ਆਪਾ ਵਾਰ ਦੇਵਾਂਗੇ। ਅਸੀਂ ਆਪਣਾ ਸਭ ਕੁਝ ਵਾਰ ਕੇ ਵੀ ਰਾਏ ਸਿੰਘ ਦੀ ਰਾਖੀ ਕਰਾਂਗੇ।"

## ਬੈਂਤ

ਨੱਥੇ ਚੌਧਰੀ ਦਾ ਪੁੱਤਰ ਕਹਿਣ ਲੱਗਾ,
ਪੁੱਤਰ ਚਾਚੇ ਦਾ ਕਿਉਂ ਫੜਾ ਦੇਈਏ।
ਸਾਨੂੰ ਸੌਂਪਣਾ ਏਸ ਦੀ ਕਰ ਗਿਆ ਉਹ,
ਹੱਥੀਂ ਫਾਂਸੀ 'ਤੇ ਕਿਵੇਂ ਚੜ੍ਹਾ ਦੇਈਏ।
ਬੋਲੀ ਤੋਤਲੀ ਅਜੇ ਅਣਜਾਣ ਵੀਰਾ,
ਕਾਹਨੂੰ ਮੌਤ ਦੇ ਪੰਜੇ ਅੜਾ ਦੇਈਏ।
ਬਦੀ ਮਰੇਗੀ ਨੇਕੀ ਨੇ ਨਾਲ ਜਾਣਾ,
ਜਿਸਮ ਵੈਰੀਆਂ ਨਾਲ ਲੜਾ ਦੇਈਏ।
ਨੂਰਦੀਨ ਲਾ ਲਏ ਜਿੰਨਾ ਜ਼ੋਰ ਲੱਗਦਾ,
ਅਸੀਂ ਉਲਟੇ ਕਾਨੂੰਨ ਪੜ੍ਹਾ ਦੇਈਏ।
ਸਾਡੀ ਲੱਗ ਜਾਏ ਜਿੰਦ ਵੀ ਲੱਗਦੀ ਤਾਂ,
ਅਸੀਂ ਆਪਣਾ ਖ਼ੂਨ ਚੜ੍ਹਾ ਦੇਈਏ।
ਮਦਦ ਰਾਏ ਦੀ ਕਰਾਂਗੇ ਹਿੱਕ ਡਾਹ ਕੇ,
ਅਸੀਂ ਧਰਮ ਦੀ ਲੱਤ ਅੜਾ ਦੇਈਏ।

ਬੱਸ ਇਹੋ ਹੀ ਦੀਨ ਤੇ ਮਜ਼੍ਹਬ ਸਾਡਾ,
ਲੜ ਕੇ 'ਜੋਗੀਆ' ਜਿਸਮ ਤੁੜਾ ਦੇਈਏ।

ਨੱਥੇ ਦੇ ਪੁੱਤਰ ਨੇ ਇਹ ਦਲੇਰਾਨਾ ਸ਼ਬਦ ਸੁਣ ਕੇ ਉਸ ਨੂੰ ਘੁੱਟ ਕੇ ਹਿੱਕ ਨਾਲ ਲਾ ਲਿਆ। ਫਿਰ ਨੱਥੇ ਨੇ ਆਪਣੇ ਭਣੇਵੇਂ ਨੂੰ ਆਖਿਆ, "ਤੂੰ ਚਲਾ ਜਾ, ਮੈਂ ਧਰਮ ਤੋਂ ਮਰ ਮਿਟਾਂਗਾ, ਪਰ ਰਾਏ ਸਿੰਘ ਨੂੰ ਵੈਰੀ ਦੇ ਹਵਾਲੇ ਨਹੀਂ ਕਰਾਂਗਾ।" ਨੱਥੇ ਨੂੰ ਭਣੇਵੇਂ ਨੇ ਕਿਹਾ, "ਮਾਮਾ! ਜੇ ਭਣੇਵਾਂ ਮਾਮੇ ਨੂੰ ਛੱਡ ਕੇ ਚਲਿਆ ਗਿਆ ਤਾਂ ਮੈਨੂੰ ਲੋਕ ਮਰਦ ਨਹੀਂ ਕਹਿਣਗੇ।"

ਫਿਰ ਨੱਥੇ ਨੇ ਆਪਣੇ ਭਿਆਲ ਮਜ਼੍ਹਬੀ ਨੂੰ ਆਖਿਆ, "ਭਿਆਲਾ! ਜਾ ਹੋਰ ਕਿਸੇ ਨਾਲ ਜਾ ਕੇ ਭਿਆਲੀ ਕਰ ਲਵੀਂ। ਆਪਣਾ ਤੇ ਆਪਣੇ ਪਰਿਵਾਰ ਦੀ ਭਲਾਈ ਲਈ ਤੂੰ ਚਲਿਆ ਜਾ। ਮੇਰੇ ਪਿੱਛੇ ਆਪਣੇ ਪਰਿਵਾਰ ਦੀ ਤਬਾਹੀ ਨਾ ਕਰ ਬਹੀਂ।"

ਮਜ਼੍ਹਬੀ ਨੇ ਕਿਹਾ, "ਚੌਧਰੀ! ਹੋਸ਼ ਦੀ ਗੱਲ ਕਰੋ, ਕਦੇ ਅਸੀਂ ਵੀ ਮੈਦਾਨ ਵਿਚ ਧੋਖਾ ਦਿੱਤਾ ਹੈ। ਚੌਧਰੀ ਜੀ, ਸਾਡੇ ਵੱਡੇ ਹੀ ਗੁਰੂ ਤੇਗ਼ ਬਹਾਦਰ ਦਾ ਸੀਸ ਲਿਆਓਣ ਵਾਲੇ ਸਨ। ਅਸੀਂ ਧਰਮ ਤੋਂ ਜਾਨ ਵਾਰ ਦੇਵਾਂਗੇ। ਮੈਂ ਤੁਹਾਡੇ ਮੂਹਰੇ ਹੋ ਕੇ ਇਸ ਧਰਮ ਯੁੱਧ ਵਿਚ ਸ਼ਹੀਦੀ ਪਾਵਾਂਗਾ। ਜੀਉਂਦੀ ਜਾਨ ਮੈਂ ਰਾਏ ਸਿੰਘ ਨੂੰ ਵੈਰੀ ਦੇ ਹੱਥ ਨਹੀਂ ਜਾਣ ਦਿਆਂਗਾ। ਅਸੀਂ ਆਪਣਾ ਸਭ ਕੁਝ ਵਾਰ ਕੇ ਆਖ਼ਰੀ ਦਮ ਤਕ ਰਾਏ ਸਿੰਘ ਦੀ ਰਾਖੀ ਕਰਾਂਗੇ। ਬੱਸ ਇਹੋ ਹੀ ਸਾਡਾ ਧਰਮ ਤੇ ਫ਼ਰਜ਼ ਹੈ ਕਿ ਧਰਮ ਤੋਂ ਜਾਨ ਵਾਰ ਦੇਈਏ।"

## ਬੈਂਤ

ਮਜ਼੍ਹਬੀ ਸਿੰਘ ਨੇ ਆਖਿਆ ਚੌਧਰੀ ਨੂੰ,

ਅਸਾਂ ਸੀਸ ਝੁਕਾਉਣਾ ਨਹੀਂ ਵੈਰੀਆਂ ਨੂੰ।
ਤੁਹਾਡੀ ਪੱਗ ਦੀ ਲਾਜ ਬਚਾਉਣ ਖ਼ਾਤਰ,
ਰਾਏ ਸਿੰਘ ਫੜਾਉਣਾ ਨਹੀਂ ਵੈਰੀਆਂ ਨੂੰ।
ਆਪਾਂ ਆਪਣੀ ਜਾਨ ਲੜਾ ਦਿਆਂਗੇ,
ਸੁੱਕਾ ਰਾਸ਼ਨ ਛਕਾਉਣਾ ਨਹੀਂ ਵੈਰੀਆਂ ਨੂੰ।
ਦਿੰਦਾ ਸਿੱਖਿਆ ਸ੍ਰੀ ਦਸਮੇਸ਼ ਸਾਡਾ,
ਕਦੇ ਸੀਸ ਝੁਕਾਉਣਾ ਨਹੀਂ ਵੈਰੀਆਂ ਨੂੰ।
ਓਨਾ ਚਿਰ ਨਹੀਂ ਚਮਕਣਾ ਨਾਮ ਸਾਡਾ,
ਜਿਚਰ ਮਜ਼ਾ ਚਖਾਉਣਾ ਨਹੀਂ ਵੈਰੀਆਂ ਨੂੰ।
ਬਦੀਆਂ ਕਰੇ ਤਾਂ ਬੰਦਾ ਬਦਨਾਮ ਹੁੰਦਾ,
ਅਸੀਂ ਕਦੇ ਸਲਾਹੁਣਾ ਨਹੀਂ ਵੈਰੀਆਂ ਨੂੰ।
ਅਸੀਂ ਧਰਮ ਦੇ ਉਲਟ ਨਹੀਂ ਕਦਮ ਪੁੱਟਣਾ,
ਕੌਮੀ ਧਨ ਲੁਟਵਾਉਣਾ ਨਹੀਂ ਵੈਰੀਆਂ ਨੂੰ।
ਦੇਸ਼ ਭਗਤ ਮਹਿਤਾਬ ਸਿੰਘ ਸੂਰਮੇ ਦਾ,
ਪੁੱਤਰ ਭੇਟ ਚੜ੍ਹਾਉਣਾ ਨਹੀਂ ਵੈਰੀਆਂ ਨੂੰ।
ਫੜੋ ਆਪਣੇ ਸ਼ਸਤਰ ਤਿਆਰ ਹੋ ਜਾਉ,
ਮੂੰਹ ਜੀਉਂਦਿਆਂ ਲਾਉਣਾ ਨਹੀਂ ਵੈਰੀਆਂ ਨੂੰ।
'ਜੋਗੀ' 'ਗੁਰਮੁਖ' ਵਾਂਗ ਦਲੇਰ ਬਣ ਕੇ,
ਚੰਦਨ ਜੜ੍ਹੋਂ ਪੁਟਾਉਣਾ ਨਹੀਂ ਵੈਰੀਆਂ ਨੂੰ।

ਜਦ ਮਜ਼੍ਹਬੀ ਨੇ ਵੀ ਦਲੇਰੀ ਨਾਲ ਉੱਤਰ ਦਿੱਤਾ ਤਾਂ ਨੱਥੇ ਨੂੰ ਹੋਰ ਹੌਂਸਲਾ ਹੋ ਗਿਆ। ਉਸ ਨੇ ਫ਼ੈਸਲਾ ਕਰ ਲਿਆ ਕਿ ਅਸੀਂ ਜਬਰ ਦਾ ਡਟ ਕੇ ਮੁਕਾਬਲਾ ਕਰਾਂਗੇ। ਫਿਰ ਚੌਧਰੀ ਨੇ ਬਰਵਾਲੇ ਸਿੱਖ ਨੂੰ

ਕਿਹਾ ਕਿ ਤੂੰ ਚਲਾ ਜਾ। ਆਪਣੇ ਪਰਿਵਾਰ ਦੀ ਪਾਲਣਾ ਕਰ। ਏਨੀ ਸੁਣ ਕੇ ਬਰਵਾਲਾ ਸਿੱਖ ਕਹਿ ਉੱਠਿਆ, "ਚੌਧਰੀ! ਮੈਂ ਤੁਹਾਡੇ ਤੋਂ ਪਹਿਲਾਂ ਮਰਾਂਗਾ। ਜਿਸ ਘਰ 'ਚੋਂ ਐਨਾ ਚਿਰ ਲੂਣ ਖਾਧਾ, ਉਸ ਮਾਲਕ ਨੂੰ ਬਿਪਤਾ ਵਿਚ ਛੱਡ ਜਾਵਾਂ, ਮੇਰਾ ਜ਼ਮੀਰ ਇਜ਼ਾਜਤ ਨਹੀਂ ਦਿੰਦਾ।" ਉਸ ਨੇ ਕਿਹਾ ਕਿ ਜੋ ਰਾਏ ਮਜ਼੍ਹਬੀ ਨੇ ਪੇਸ਼ ਕੀਤੀ ਹੈ, ਮੇਰੀ ਵੀ ਇਹੋ ਹੀ ਰਾਏ ਹੈ। ਅਸੀਂ ਧਰਮ ਤੋਂ ਮਰ ਮਿਟਾਂਗੇ।

## ਕਬਿੱਤ

ਹੱਥ ਜੋੜ ਚੌਧਰੀ ਨੂੰ ਕਹੇ ਬਰਵਾਲਾ ਸਿੱਖ,
ਠੀਕ ਗੱਲ ਚੌਧਰੀ ਜੀ ਬੋਲਦਾ ਹੈ ਖ਼ਾਲਸਾ।
ਮਰਦਾਂ ਦੇ ਨਾਮ ਕਾਇਮ ਰਹਿੰਦੇ ਨੇ ਜਹਾਨ ਉੱਤੇ,
ਪਕੜ ਧਰਮ ਗੱਲਾਂ ਤੋਲਦਾ ਹੈ ਖ਼ਾਲਸਾ।
ਆਪਣੀ ਇੱਜ਼ਤ ਹੱਥ ਵੈਰੀ ਦੇ ਨਹੀਂ ਜਾਣ ਦੇਣੀ,
ਵੈਰੀ ਨੂੰ ਮੈਦਾਨ ਵਿਚ ਰੋਲਦਾ ਹੈ ਖ਼ਾਲਸਾ।
ਕੌਮ ਦਾ ਏ 'ਜੋਗੀ' ਪੁੱਤਰ ਸ੍ਰੀ ਦਸਮੇਸ਼ ਦਾ ਏ,
ਮੌਕਾ ਬਹਾਦਰੀ ਲਈ ਟੋਲਦਾ ਹੈ ਖ਼ਾਲਸਾ।

ਸੁਣ ਕੇ ਨੱਥੇ ਦਾ ਹੌਂਸਲਾ ਬੁਲੰਦ ਹੋ ਗਿਆ। ਨੱਥਾ, ਉਸ ਦਾ ਪੁੱਤਰ, ਭਣੇਵਾਂ, ਮਜ਼੍ਹਬੀ ਤੇ ਇਕ ਬਰਵਾਲਾ ਸਿੱਖ (ਜੋ ਦੋਵੇਂ ਘਰ ਵਿਚ ਨੌਕਰ ਸਨ) ਇਹ ਪੰਜੇ ਬਾਲਕ ਰਾਏ ਸਿੰਘ ਨੂੰ ਲੈ ਕੇ ਕੰਬੋਆਂ ਵਾਲੇ ਪਾਸੇ ਨੂੰ ਲੈ ਤੁਰੇ।

ਨੂਰਦੀਨ ਕੋਲ ਬੈਠੇ ਹਰਭਗਤ ਨਿਰੰਜਨੀ ਜੰਡਿਆਲੀਏ ਨੇ ਕਿਹਾ, "ਫ਼ੌਜਦਾਰ ਸਾਹਿਬ! ਓਹ ਵੇਖੋ, ਨੱਥਾ ਰਾਏ ਸਿੰਘ ਨੂੰ ਲੈ ਕੇ ਨੱਸ ਚੱਲਿਆ ਹੈ। ਇਹ ਕਦੇ ਵੀ ਰਾਏ ਸਿੰਘ ਨੂੰ ਤੁਹਾਡੇ ਪੇਸ਼ ਨਹੀਂ

ਕਰੇਗਾ। ਸਰਦਾਰ ਇਹ ਬੜਾ ਹੰਕਾਰੀ ਹੈ।" ਇਸ ਨੇ ਗੱਲ ਬੜੀ ਵਧਾ-ਚੜ੍ਹਾ ਕੇ ਕੀਤੀ। ਏਨੀ ਸੁਣ ਕੇ ਨੂਰਦੀਨ ਗੁੱਸੇ ਵਿਚ ਲੋਹਾ-ਲਾਖਾ ਹੋ ਗਿਆ। ਉਸ ਨੇ ਕਰੋਧ ਵਿਚ ਕਿਹਾ, "ਮੁਗ਼ਲਾਂ ਦੇ ਰਾਜ ਵਿਚ ਏਨੀ ਜੁਰੱਅਤ ? ਪਹਿਲਾਂ ਨੱਥੇ ਦੀ ਹੀ ਆਕੜ ਭੰਨੀ ਜਾਏਗੀ।" ਫਿਰ ਆਪਣੀ ਫ਼ੌਜ ਦੇ ਸਿਪਾਹੀਆਂ ਨੂੰ ਕਹਿਣ ਲੱਗਾ, "ਛੇਤੀ ਕਰੋ, ਕਾਫ਼ਰ ਨੱਥੇ ਨੂੰ ਹੁਣੇ ਫੜ ਲਵੋ, ਕਿਤੇ ਬਚ ਨਾ ਨਿਕਲੇ।"

ਫ਼ੌਜਦਾਰ ਦਾ ਹੁਕਮ ਪਾਲਦੇ ਹੋਏ ਉਸ ਦੀ ਫ਼ੌਜ, ਮੰਡਿਆਲੀਏ, ਜੰਡਿਆਲੀਏ ਤੇ ਹੋਰ ਤਮਾਸ਼ਾ-ਵੇਖੂ ਧਾੜਾਂ ਨੱਸ ਕੇ ਮਗਰ ਚੜ੍ਹ ਪਈਆਂ। ਅਲੀ-ਅਲੀ ਦੇ ਨਾਹਰੇ ਲਾਉਂਦੇ ਬੁਰਛੇ ਖ਼ਾਨ ਅੱਗੇ ਵਧ ਰਹੇ ਸਨ। ਉਹ ਨੱਥੇ ਨੂੰ ਜੀਉਂਦਾ ਫੜਨਾ ਚਾਹੁੰਦੇ ਸਨ। ਮਗਰੋਂ ਜਦ ਘੱਟਾ ਉੱਡਦਾ ਵੇਖਿਆ ਤਾਂ ਨੱਥਾ ਜਾਣ ਗਿਆ ਕਿ ਵੈਰੀ ਆ ਪਹੁੰਚੇ ਹਨ। ਉਸ ਨੇ ਆਪਣੇ ਸਾਥੀਆਂ ਨੂੰ ਸੰਬੋਧਨ ਕਰ ਕੇ ਕਿਹਾ ਕਿ ਤਿਆਰ ਹੋ ਜਾਉ।

ਨੱਥਾ ਇਕ ਵੱਟ ਦੇ ਆਸਰੇ ਬੀਰ-ਆਸਣ ਹੋ ਕੇ ਬੈਠ ਗਿਆ ਤੇ ਆਪਣੇ ਹਥਿਆਰਾਂ ਨੂੰ ਟੋਹਣ ਲੱਗਾ। ਉਸ ਦੇ ਇਕ ਪਾਸੇ ਉਸ ਦਾ ਪੁੱਤਰ ਤੇ ਮਜ਼੍ਹਬੀ ਪਾਸਾ ਮੱਲ ਕੇ ਬੈਠ ਗਏ ਤੇ ਦੂਜੇ ਪਾਸੇ ਉਸ ਦਾ ਭਣੇਵਾਂ ਤੇ ਬਰਵਾਲਾ ਬੈਠ ਗਏ। ਵੈਰੀ ਨੇੜੇ ਪੁੱਜਣ 'ਤੇ ਨੱਥੇ ਨੇ ਤੀਰ-ਕਮਾਨ ਸੰਭਾਲ ਲਿਆ।

## ਪਉੜੀ

### 1

ਪਿੱਛੇ ਸਨ ਜੰਡਿਆਲੀਏ ਮੰਡਿਆਲੀਏ ਅੱਗੇ।

ਚਮਕਣ ਨੇਜ਼ੇ ਬਰਛੀਆਂ ਜਿਉਂ ਬਿਜਲੀ ਜੱਗੇ।
ਪਿੰਡ ਦਾ ਚੌਧਰੀ ਅੜ ਗਿਆ ਸ਼ਹਿਰੀ ਦੇ ਅੱਗੇ।
ਡਟ ਗਿਆ ਨੱਥਾ ਚੌਧਰੀ ਵੈਰੀ ਦੇ ਅੱਗੇ।

2

ਭੱਜ ਨਾ ਜਾਵੇ ਚੌਧਰੀ ਲਲਕਾਰਾਂ ਵੱਜਣ।
ਇਕੋ ਇਕ ਦਿਲ ਦੀਆਂ ਕਈ ਤਾਰਾਂ ਵੱਜਣ।
ਪਾਪ ਹਾਰਨਾ ਪਾਲਿਸੀ ਗਹਿਰੀ ਦੇ ਅੱਗੇ।
ਡਟ ਗਿਆ ਨੱਥਾ ਚੌਧਰੀ ਵੈਰੀ ਦੇ ਅੱਗੇ।

3

ਤੀਰ ਕਮਾਨ ਹੈ ਨੱਥੇ ਕੋਲ ਮਜ਼੍ਹਬੀ ਕੋਲ ਸੋਟਾ।
ਧਰਮ ਕਮਾਉਣੇ ਪੁੱਤ ਨਹੀਂ ਦਿਲ ਰੱਖਦੇ ਖੋਟਾ।
ਕੂੰਜਾਂ ਨੱਸਣ ਬਾਜ਼ ਜਿਉਂ ਕਹਿਰੀ ਦੇ ਅੱਗੇ।
ਡਟ ਗਿਆ ਨੱਥਾ ਚੌਧਰੀ ਵੈਰੀ ਦੇ ਅੱਗੇ।

4

ਆਖੇ ਭਗਤ ਨਿਰੰਜਨੀ ਕਿਤੇ ਭੱਜ ਨਾ ਜਾਵੇ।
ਮਸਾਂ ਹੈ ਮੌਕਾ ਲੱਗਿਆ ਖੁੰਝ ਅੱਜ ਨਾ ਜਾਵੇ।
ਸੱਚ ਝਗੜਦਾ ਪਾਪ ਦੀ ਕਚਹਿਰੀ ਦੇ ਅੱਗੇ।
ਡਟ ਗਿਆ ਨੱਥਾ ਚੌਧਰੀ ਵੈਰੀ ਦੇ ਅੱਗੇ।

5

ਗ਼ਾਜ਼ੀ ਪਾਜੀ ਗੱਜਦੇ ਕਈ ਕਰਨ ਸਲ੍ਹਾਹਾਂ।
ਆਖੇ ਨੱਥਾ ਚੌਧਰੀ ਮੈਂ ਧਰਮ ਕਮਾਵਾਂ।
ਡਟ ਨਹੀਂ ਸਕਦੇ ਮਾਂਦਰੀ ਜ਼ਹਿਰੀ ਦੇ ਅੱਗੇ।

ਡਟ ਗਿਆ ਨੱਥਾ ਚੌਧਰੀ ਵੈਰੀ ਦੇ ਅੱਗੇ।

6

ਅਲੀ ਅਲੀ ਬੋਲਦੇ ਗੱਲ ਕੀਤੀ ਖ਼ਾਨਾਂ।
ਲੱਗ ਨਹੀਂ ਸਕਦਾ ਚੌਧਰੀ ਹੁਣ ਕੋਈ ਬਹਾਨਾ।
ਮੋਮਨ ਆ ਗਏ ਨੱਥੇ ਦੀ ਅੱਗ ਕਹਿਰੀ ਦੇ ਅੱਗੇ।
ਡਟ ਗਿਆ ਨੱਥਾ ਚੌਧਰੀ ਵੈਰੀ ਦੇ ਅੱਗੇ।

7

ਲੱਤੀਂ ਚੰਬੜਿਆ ਰਾਏ ਸਿੰਘ ਤੇ ਲੜਦਾ ਤਾਇਆ।
ਵੇਖੋ ਕੈਸਾ ਪ੍ਰਭੂ ਨੇ ਢੋਆ ਢੁਕਾਇਆ।
ਕੁਦਰਤ ਝੁਕੀ ਕਾਨੂੰਨ ਦੀ ਡਾਇਰੀ ਦੇ ਅੱਗੇ।
ਡਟ ਗਿਆ ਨੱਥਾ ਚੌਧਰੀ ਵੈਰੀ ਦੇ ਅੱਗੇ।

8

ਜਿਸ ਵੱਲ ਤੰਦੀ ਚਾੜ੍ਹ ਕੇ ਉਹ ਤੀਰ ਚਲਾਵੇ।
ਉਹਦਾ ਤਾਂ ਦਰਗਾਹ 'ਚੋਂ ਲੇਖਾ ਮੁੱਕ ਜਾਵੇ।
'ਜੋਗੀ' ਮੱਛੀ ਝੁਕੀ ਨਾ ਬੈਹਰੀ ਦੇ ਅੱਗੇ।
ਡਟ ਗਿਆ ਨੱਥਾ ਚੌਧਰੀ ਵੈਰੀ ਦੇ ਅੱਗੇ।

ਨੂਰਦੀਨ ਨੇ ਫਿਰ ਆਪਣੇ ਚਾਟੜਿਆਂ ਨੂੰ ਵੰਗਾਰਿਆ, "ਪੰਜ ਹੀ ਤੁਹਾਡੇ 'ਤੇ ਭਾਰੂ ਹਨ। ਤਕੜੇ ਹੋ ਕੇ ਮੱਸੇ ਦਾ ਬਦਲਾ ਲਉ।"

ਰੰਘੜਾਂ ਨੇ ਸਾਰਾ ਤਾਣ ਲਾ ਕੇ ਹੱਲਾ ਬੋਲਿਆ। ਘਮਸਾਨ ਦੀ ਲੜਾਈ ਸ਼ੁਰੂ ਹੋਈ। ਨੱਸੇ ਦੇ ਤੀਰ ਛਾਤੀਆਂ ਚੀਰ ਰਹੇ ਸਨ। ਕੇਵਲ ਨੱਥੇ ਕੋਲ ਹੀ ਤੀਰ-ਕਮਾਨ ਸੀ, ਸੋ ਅਸਲ ਟਾਕਰਾ ਨੱਥਾ ਹੀ ਕਰ ਰਿਹਾ ਸੀ। ਉਸ ਦੇ ਪੁੱਤਰ ਕੋਲ ਤਲਵਾਰ, ਭਣੇਵੇਂ ਕੋਲ ਨੇਜ਼ਾ,

ਬਰਵਾਲੇ ਕੋਲ ਡਾਂਗ ਤੇ ਮਜ਼੍ਹਬੀ ਕੋਲ ਕੇਵਲ ਸੋਟਾ ਹੀ ਸੀ। ਉਹ ਜਾਣਦੇ ਸਨ ਕਿ ਅਸਾਂ ਮਰ ਤਾਂ ਜਾਣਾ ਹੈ, ਪਰ ਮਰਨ ਤੋਂ ਪਹਿਲਾਂ ਜਿੰਨੇ ਮਾਰਾਂਗੇ, ਉਨਾ ਹੀ ਚੰਗਾ ਹੈ। ਉਸ ਦੇ ਵਿਰੋਧੀ ਜਾਨ ਬਚਾ ਕੇ ਲੜ ਰਹੇ ਸਨ। ਹਰ ਕੋਈ ਨੱਥੇ ਦੇ ਤੀਰ ਤੋਂ ਬਚ ਰਿਹਾ ਸੀ। ਉਹ ਡਰਦੇ ਪਿੱਛੇ ਭੱਜ ਰਹੇ ਸਨ। ਅਖ਼ੀਰ ਫ਼ੌਜਦਾਰ ਨੇ ਫਿਰ ਲਲਕਾਰਾ ਮਾਰਿਆ। ਜਦੋਂ ਫ਼ੌਜਾਂ ਪਿੱਛੇ ਮੁੜ ਰਹੀਆਂ ਸਨ ਤਾਂ ਫ਼ੌਜਦਾਰ ਲਾਲ-ਪੀਲਾ ਹੋ ਗਿਆ। ਉਸ ਨੇ ਨੱਸੇ ਜਾਂਦੇ ਰੰਘੜਾਂ ਨੂੰ ਸੌ-ਸੌ ਤਾਹਨੇ ਤੇ ਮਿਹਣੇ ਦੇ ਕੇ ਅੱਗੇ ਕੀਤਾ। ਉਸ ਨੇ ਹਲਾਸ਼ੇਰੀ ਦਿੰਦਿਆਂ ਹੋਇਆਂ ਕਿਹਾ, "ਰੰਘੜ ਰਾਜਪੂਤੋ! ਤੁਹਾਥੋਂ ਜੱਟ ਕਾਬੂ ਨਹੀਂ ਆਉਂਦੇ? ਤਕੜੇ ਹੋ ਕੇ ਬਦਲਾ ਲਉ।" ਅਖ਼ੀਰ ਗਹਿਗੱਚ ਲੜਾਈ ਸ਼ੁਰੂ ਹੋਈ। ਇਕ ਪਾਸੇ ਸੈਂਕੜੇ ਤੀਰ ਤੇ ਗੋਲੀਆਂ ਚੱਲ ਰਹੀਆਂ ਸਨ ਤੇ ਇਕ ਪਾਸੇ ਕੇਵਲ ਇਕੱਲਾ ਨੱਥਾ ਤੀਰ ਚਲਾ ਰਿਹਾ ਸੀ। ਰਾਏ ਸਿੰਘ ਨੱਥੇ ਦੀਆਂ ਲੱਤਾਂ ਨੂੰ ਚੰਬੜਿਆ ਹੋਇਆ ਸੀ। ਅਣਖੀ ਧਰਮ ਦੇ ਪੁਤਲੇ ਨੱਥੇ ਨੇ ਧਰਮ 'ਤੇ ਇਉਂ ਜਾਨ ਵਾਰੀ:

## ਦਵੱਈਆ

1

ਨੇੜੇ ਆ ਕੇ ਜਦੋਂ ਪੁੱਜ ਗਈ,
ਨੂਰਦੀਨ ਦੀ ਟੋਲੀ।
ਮੂਹਰੇ ਆਉਂਦੀ ਜੇਤੂ ਤਾਕਤ,
ਪਹਿਲੇ ਤੀਰ ਰੋਲੀ।
ਪਹਿਲੇ ਹੱਲੇ ਨੂਰਦੀਨ ਦੇ,
ਸ਼ਸਤਰ ਹੋਏ ਨਿਕਾਰੇ।

ਜਾਣ ਸ਼ੂਕਦੇ ਤੀਰ ਸ਼ੇਰ ਦੇ,
ਕਿਹੜਾ ਮਰਦ ਸਹਾਰੇ।

2

ਜੱਟ ਦੇ ਪੁੱਤਰ ਨਾਲ ਜੁਲਾਹਿਆ,
ਆ ਗਏ ਪਿੜ ਵਿਚ ਰਲ ਕੇ।
ਵੈਰੀ ਦਲ ਨੂੰ ਰੋਕਣ ਖ਼ਾਤਰ,
ਹੱਲਾ ਕੀਤਾ ਰਲ ਕੇ।
ਜਿਹੜੇ ਆ ਗਏ ਮਰਦਾਂ ਮੂਹਰੇ,
ਮੌਤ ਦੇ ਘਾਟ ਉਤਾਰੇ।
ਜਾਣ ਸ਼ੂਕਦੇ ਤੀਰ... ...

3

ਤੇਗ਼ਾਂ ਮਾਰੇ ਪੁੱਤ ਨੱਥੇ ਦਾ,
ਪੱਕੀ ਸ਼ਿਸ਼ਤ ਟਿਕਾ ਕੇ।
ਜਿਹੜੀ ਬਾਂਹ ਅੜੇ ਉਸ ਅੱਗੇ,
ਸੁੱਟੇ ਧਰਤੀ ਲਾਹ ਕੇ।
ਪੱਗ ਵੱਟੀ ਦੀ ਲਾਜ ਦਾ ਸਦਕਾ,
ਸਤਿਗੁਰੂ ਕਾਜ ਸਵਾਰੇ।
ਜਾਣ ਸ਼ੂਕਦੇ ਤੀਰ... ...

4

ਸੋਟੇ ਨਾਲ ਹੀ ਮਜ਼ਬੀ ਸਿੱਖ ਨੇ,
ਖ਼ਾਨ ਦੋਆਂ ਜਿਹੇ ਕੁੱਟੇ।
ਕੱਸ ਕੇ ਜਿਸ ਦੇ ਸਿਰ ਵਿਚ ਮਾਰੇ,

ਖ਼ੂਨ ਪਨਾਲੇ ਛੁੱਟੇ।
ਲਹੂ ਮਿੱਝ ਦੇ ਕੰਨਾਂ ਥਾਣੀਂ,
ਚੱਲਣ ਖ਼ੂਨ ਫ਼ੁਹਾਰੇ।
ਜਾਣ ਸ਼ੂਕਦੇ ਤੀਰ... ...

5

ਹਰ ਕੋਈ ਸੋਚੇ ਤੀਰ ਨੱਥੇ ਦਾ,
ਬੱਸ ਮੇਰੇ ਵੱਲ ਆਇਆ।
ਉਹੋ ਹੋ ਕੇ ਰਹਿੰਦਾ ਲੋਕੋ,
ਜੋ ਮਾਲਕ ਨੂੰ ਭਾਇਆ।
ਚੌਥਾ ਯੋਧਾ ਮਰਦ ਭਣੇਵਾਂ,
ਵੈਰੀ ਨੂੰ ਲਲਕਾਰੇ।
ਜਾਣ ਸ਼ੂਕਦੇ ਤੀਰ... ...

6

ਗੱਲ ਦੀਨ ਦੀ ਸਭੇ ਮੰਨੋ,
ਮੁਰੀਦ ਹੋ ਕੇ ਅੱਗੇ।
'ਕੱਲੇ ਬੰਦੇ ਹੱਥ ਪਾ ਲਿਆ,
ਸੈਂਕੜਿਆਂ ਦੀ ਪੱਗੇ।
ਲੱਗਾ ਹੋਇਆ ਨੱਥੇ ਦੀ ਲੱਤੀਂ,
ਰਾਏ ਸਿੰਘ ਪੁਕਾਰੇ।
ਜਾਣ ਸ਼ੂਕਦੇ ਤੀਰ... ...

7

ਲੜਦਿਆਂ ਲੜਦਿਆਂ ਤੰਦੀ ਟੁੱਟੀ,

ਸੌਂ ਗਏ ਲੇਖ ਕੁਵੇਲੇ।
ਮੌਕਾ ਤਾੜ ਕੇ ਵੈਰੀ ਪੈ ਗਏ,
ਅੱਲ੍ਹਾ ਹੂ ਦੇ ਚੇਲੇ।
ਅੱਗੇ ਆਇਆ ਭਗਤ ਨਿਰੰਜਨੀ,
ਜੋ ਮੌਕਾ ਨਾ ਟਾਰੇ।
ਜਾਣ ਸ਼ੂਕਦੇ ਤੀਰ... ...

8

ਵਾਰੋ ਵਾਰੀ ਚਾਰੇ ਯੋਧੇ,
ਜਦ ਧਰਤੀ 'ਤੇ ਲੇਟੇ।
ਰਾਏ ਸਿੰਘ ਬਾਲਕਾ ਚੜ੍ਹ ਗਿਆ,
ਫਿਰ ਵੈਰੀ ਦੀ ਭੇਟੇ।
ਦਿਲ ਦੀ ਕੱਢੀ ਆਵਾਜ਼ 'ਜੋਗੀ' ਨੇ,
ਜਾ ਪਹੁੰਚੀ ਦਰਬਾਰੇ।
ਜਾਣ ਸ਼ੂਕਦੇ ਤੀਰ ਸ਼ੇਰ ਦੇ,
ਕਿਹੜਾ ਮਰਦ ਸਹਾਰੇ।

ਅਖ਼ੀਰ ਲੜਦਿਆਂ-ਲੜਦਿਆਂ ਨੱਥੇ ਦੀ ਕਮਾਨ ਦੀ ਤੰਦੀ ਟੁੱਟ ਗਈ। ਫੇਰ ਵੀ ਸੂਰਮੇ ਨੇ ਹੌਂਸਲਾ ਨਹੀਂ ਹਾਰਿਆ। ਉਹ ਤਲਵਾਰ ਧੂਹ ਕੇ ਵੈਰੀਆਂ ਦੇ ਗਲ ਪੈ ਗਿਆ। ਅਨੋਖਾ ਘਮਸਾਨ ਸੀ। ਇਕ ਪਾਸੇ ਪੰਜ ਤੇ ਇਕ ਪਾਸੇ ਸੈਂਕੜੇ। ਅਖ਼ੀਰ ਮਰਦਾਂ ਵਾਂਗ ਲੜਦਾ ਹੋਇਆ ਨੱਥਾ ਛਾਤੀ ਵਿਚ ਗੋਲੀ ਖਾ ਕੇ ਧਰਤੀ 'ਤੇ ਡਿੱਗਾ ਹੋਇਆ ਸ਼ਹੀਦੀ ਪਾ ਗਿਆ। ਉਸ ਦੇ ਬਾਅਦ ਉਸ ਦਾ ਪੁੱਤਰ ਅੱਗੇ ਵਧਿਆ। ਲੜਦਿਆਂ-ਲੜਦਿਆਂ ਉਹਦਾ ਵੀ ਨੇਜ਼ਾ ਟੁੱਟ ਗਿਆ। ਉਸ ਨੇ

ਆਪਣੇ ਨਾਲ ਦਿਆਂ ਨੂੰ ਲਲਕਾਰਿਆ ਤੇ ਆਪਣੇ ਪਿਤਾ ਵਾਲੀ ਤਲਵਾਰ ਫੜ ਕੇ ਵੈਰੀਆਂ ਦੇ ਗਲ ਜਾ ਪਿਆ। ਉਸ ਨੇ ਵੈਰੀਆਂ ਦੇ ਆਹੂ ਲਾਹ ਦਿੱਤੇ। ਅਖ਼ੀਰ ਉਹ ਵੀ ਸਾਥੀਆਂ ਸਮੇਤ ਸ਼ਹੀਦੀ ਪਾ ਗਿਆ। ਨੱਥੇ ਦਾ ਭਣੇਵਾਂ ਕਿਸੇ ਨਾ ਕਿਸੇ ਤਰੀਕੇ ਵੈਰੀਆਂ ਤੋਂ ਬਚ ਕੇ ਨਿਕਲ ਗਿਆ। ਜਦ ਨੱਥਾ ਗੋਲੀ ਖਾ ਕੇ ਡਿੱਗ ਪਿਆ ਤਾਂ ਰਾਏ ਸਿੰਘ ਉਸ ਦੀਆਂ ਲੱਤਾਂ ਨਾਲ ਚੰਬੜਿਆ ਰਿਹਾ। ਵੈਰੀ ਘੋੜੇ ਭਜਾ ਕੇ ਉਥੇ ਪਹੁੰਚ ਗਏ। ਬਾਲਕ ਰਾਏ ਸਿੰਘ 'ਤੇ ਇਕ ਦੁਸ਼ਟ ਸਿਪਾਹੀ ਨੇ ਤਲਵਾਰ ਮਾਰ ਕੇ ਉਸ ਨੂੰ ਧਰਤੀ 'ਤੇ ਸੁੱਟ ਦਿੱਤਾ। ਪਿਛਲੇ ਪਾਸਿਉਂ ਉਸ ਦੀ ਧੌਣ ਵੱਢੀ ਗਈ ਪਰ ਅੱਗੇ ਸਾਹ-ਰਾਗ ਬਚ ਗਈ। ਡਿੱਗੇ ਹੋਏ ਮਾਸੂਮ 'ਤੇ ਪਾਪੀ ਨੇ ਇਕ ਵਾਰ ਹੋਰ ਕੀਤਾ। ਆਪਣੇ ਵੱਲੋਂ ਰਾਏ ਸਿੰਘ ਨੂੰ ਮਾਰ ਕੇ ਇਹ ਜਰਵਾਣੇ ਪਿੱਛੇ ਹਟੇ। ਪਰ ਰਾਏ ਸਿੰਘ ਸਹਿਕ ਰਿਹਾ ਸੀ। ਥੋੜ੍ਹੇ ਚਿਰ ਪਿੱਛੋਂ ਇਕ ਕੰਮੋਅ ਇਸਤਰੀ ਸਾਗ ਵੇਚ ਕੇ ਮੁੜਦੀ ਹੋਈ ਰਾਏ ਸਿੰਘ ਨੂੰ ਵੇਖ ਕੇ ਚੁੱਕ ਕੇ ਪਿੰਡ ਰੁਟਾਲੇ ਲੈ ਆਈ ਤੇ ਉਸ ਦੀ ਤਾਈ ਦੇ ਹਵਾਲੇ ਕਰ ਦਿੱਤਾ। ਜੋ ਇਲਾਜ ਕਰਨ ਨਾਲ ਬਚ ਗਿਆ। ਧਰਮੀ ਨੱਥੇ ਨੇ ਆਪਾ ਕੁਰਬਾਨ ਕਰ ਦਿੱਤਾ, ਸੂਰਮੇ ਧਰਮ ਤੋਂ ਜਾਨਾਂ ਵਾਰ ਗਏ :

## ਕੋਰੜਾ

1

ਜੀਂਦੇ ਜੀਅ ਵੈਰੀ ਤੋਂ ਨਾ ਹਾਰੇ ਸੂਰਮੇ।
ਪਾ ਗਏ ਸ਼ਹੀਦੀ ਭਾਵੇਂ ਚਾਰੇ ਸੂਰਮੇ।
ਨੇਕੀ ਖੱਟ ਸੂਰਮੇ ਕੁਲਾਂ ਨੂੰ ਤਾਰ ਗਏ।
ਸੂਰਮੇ ਧਰਮ ਉੱਤੋਂ ਜਾਨਾਂ ਵਾਰ ਗਏ।

2

ਯੋਧਿਆਂ ਨੇ ਟਿੱਕੇ ਖੱਟੇ ਨਾ ਕਲੰਕ ਦੇ।
ਸੂਰਮਿਆਂ ਸਸਬਦ ਰਟੇ ਨਾ ਕਲੰਕ ਦੇ।
ਖਿੜੇ ਮੱਥੇ ਫੱਟ ਤੇਗ਼ਾਂ ਦੇ ਸਹਾਰ ਗਏ।
ਸੂਰਮੇ ਧਰਮ ਉੱਤੋਂ ਜਾਨਾਂ ਵਾਰ ਗਏ।

3

ਹੱਸ ਹੱਸ ਤਰੇ ਅਣਖ ਦੇ ਸਮੁੰਦਰ।
ਨੇਕੀ ਦੇ ਭਰੇ ਅਣਖ ਦੇ ਸਮੁੰਦਰ।
ਰਾਂਝਣ ਆਜ਼ਾਦੀ ਦੀਆਂ ਮੱਝਾਂ ਤਾਰ ਗਏ।
ਸੂਰਮੇ ਧਰਮ ਉੱਤੋਂ ਜਾਨਾਂ ਵਾਰ ਗਏ।

4

ਪੱਗ ਵੱਟੀ ਸਿਰ ਨਾਲ ਨਿਭਾਈ ਸੂਰਮੇ।
ਵੈਰੀਆਂ ਨੂੰ ਕੰਡ ਨਾ ਵਿਖਾਈ ਸੂਰਮੇ।
ਆਪ ਨਾਲੋਂ ਬਹੁਤੇ ਵੈਰੀਆਂ ਨੂੰ ਮਾਰ ਗਏ।
ਸੂਰਮੇ ਧਰਮ ਉੱਤੋਂ ਜਾਨਾਂ ਵਾਰ ਗਏ।

5

ਜਿਸਮ ਜਲਾਤਾ ਅਣਖੀ ਪਤੰਗਿਆਂ ਨੇ।
ਨੇਕੀਆਂ ਦੀ ਭੱਠੀ ਵਿਚ ਮਨਰੰਗਿਆਂ ਨੇ।
ਤੇਗ਼ਾਂ ਮਾਰ ਦਲ ਵੈਰੀਆਂ ਦੇ ਖਿਲਾਰ ਗਏ।
ਸੂਰਮੇ ਧਰਮ ਉੱਤੋਂ ਜਾਨਾਂ ਵਾਰ ਗਏ।

6

ਰਾਏ ਸਿੰਘ ਤੇਗ਼ਾਂ ਵੱਜੀਆਂ ਤੋਂ ਬਚ ਗਿਆ।

ਜੀਹਦਾ ਪੁੱਤ ਪੰਥ ਪ੍ਰਕਾਸ ਰਚ ਗਿਆ।
ਨੇਕੀਆਂ ਦੀ ਪੱਗ ਧੋਇ ਕੇ ਨਿਖਾਰ ਗਏ।
ਸੂਰਮੇ ਧਰਮ ਉੱਤੋਂ ਜਾਨਾਂ ਵਾਰ ਗਏ।

7

ਜਦੋਂ ਤਕ ਜ਼ਿਮੀਂ ਅਸਮਾਨ ਰਹਿਣਗੇ।
ਚੌਧਰੀ ਨੱਥੇ ਨੂੰ ਲੋਕ ਸੱਚ ਕਹਿਣਗੇ।
'ਗੁਰਮੁਖ' 'ਜੋਗੀ' ਜ਼ਿੰਦਗੀ ਸੰਵਾਰ ਗਏ।
ਸੂਰਮੇ ਧਰਮ ਉੱਤੋਂ ਜਾਨਾਂ ਵਾਰ ਗਏ।

ਰਾਏ ਸਿੰਘ ਦਾ ਪੁੱਤਰ ਭਾਈ ਰਤਨ ਸਿੰਘ ਭੰਗੂ* ਹੋਇਆ, ਜਿਸ ਨੇ ਸਿੱਖ ਇਤਿਹਾਸ ਦਾ ਪ੍ਰਸਿੱਧ ਗ੍ਰੰਥ 'ਪੰਥ ਪ੍ਰਕਾਸ਼' ਲਿਖਿਆ।

---

* ਪਿਤਾ ਹਮਾਰੇ ਕੀ ਥੀ ਤਾਈ।
ਸੁਣ ਹੁਟਾਲੇ ਮੇਂ ਲੈ ਆਈ।

(ਭਾਈ ਰਤਨ ਸਿੰਘ ਭੰਗੂ, ਪੰਥ ਪ੍ਰਕਾਸ਼, ਪੰਨਾ 229)

# ਪ੍ਰਸੰਗ

# ਸਿੰਘਾਂ ਨੇ ਉਸਮਾਨ ਖ਼ਾਂ ਨੂੰ ਮਾਰ ਕੇ ਪੰਡਤਾਣੀ ਛੁਡਾਉਣੀ

ਪਿਪਲੀ ਸਾਹਿਬ ਦੀ ਲੜਾਈ ਤੋਂ ਬਾਅਦ ਜਦ ਅਬਦਾਲੀ ਸਿੱਖਾਂ ਤੋਂ ਪੂਰੀ ਤਰ੍ਹਾਂ ਹਾਰ ਖਾ ਕੇ ਮੁੜਿਆ ਤਾਂ ਸਿੰਘ ਅੰਮ੍ਰਿਤਸਰ ਆ ਇਕੱਠੇ ਹੋਏ। ਸਰਬ-ਸੰਮਤੀ ਨਾਲ ਪੰਥ ਦੇ ਦੋ ਜਥੇ—ਬੁੱਢਾ ਦਲ ਤੇ ਤਰੁਣਾ ਦਲ ਬਣਾਏ ਗਏ। ਬੁੱਢਾ ਦਲ ਦਾ ਜਥੇਦਾਰ ਸ. ਜੱਸਾ ਸਿੰਘ ਆਹਲੂਵਾਲੀਆ ਬਣਾਇਆ ਗਿਆ, ਇਸ ਦੇ ਵਿਚ ਛੇ ਮਿਸਲਾਂ ਸਨ :

ਆਹਲੂਵਾਲੀਆਂ ਦੀ ਮਿਸਲ

ਮਿਸਲ ਸਿੰਘਪੁਰੀਆਂ

ਮਿਸਲ ਡੱਲੇਵਾਲੀਆਂ

ਮਿਸਲ ਕਰੋੜਸਿੰਘੀਆਂ

ਮਿਸਲ ਨਿਸ਼ਾਨਾਂ ਵਾਲੀ

ਮਿਸਲ ਸ਼ਹੀਦਾਂ

ਇਸ ਦਲ ਨੂੰ ਜ਼ਾਲਮਾਂ ਨੂੰ ਸੋਧਣ ਅਤੇ ਲੁੱਟ-ਮਾਰ ਕਰਨ ਦਾ ਕੰਮ ਸੌਂਪਿਆ ਗਿਆ।

ਤਰੁਣਾ ਦਲ ਦਾ ਜਥੇਦਾਰ ਸਰਦਾਰ ਹਰੀ ਸਿੰਘ ਭੰਗੀ ਨੂੰ ਬਣਾਇਆ ਗਿਆ। ਇਸ ਦਲ ਵਿਚ ਪੰਜ ਮਿਸਲਾਂ ਸ਼ਾਮਲ ਹੋਈਆਂ।

ਭੰਗੀਆਂ ਵਾਲੀ, ਰਾਮਗੜ੍ਹੀਆ, ਕਨ੍ਹਈਆ, ਸ਼ੁਕਰਚਕੀਆ ਅਤੇ ਨਕਈਆਂ ਦੀ।

ਬੁੱਢਾ ਦਲ ਉਸ ਵੇਲੇ ਬਿਆਸੋਂ ਪਾਰ ਵਿਚਰ ਰਿਹਾ ਸੀ। 10 ਅਪਰੈਲ 1762 ਈਸਵੀ ਨੂੰ ਵਿਸਾਖੀ ਉੱਤੇ ਤਰੁਣਾ ਦਲ ਦੇ ਸਿੰਘ ਅੰਮ੍ਰਿਤਸਰ ਵਿਚ ਇਕੱਠੇ ਹੋਏ। ਅੰਕਾਲ ਤਖ਼ਤ ਦੇ ਸਾਹਮਣੇ ਸਿੰਘਾਂ ਦਾ ਦੀਵਾਨ ਸੋਭ ਰਿਹਾ ਸੀ। ਉਸ ਵੇਲੇ ਕਸੂਰ ਦੇ ਇਕ ਦੁਖੀ ਪੰਡਤ, ਜਿਸ ਦੀ ਘਰਵਾਲੀ ਉਸਮਾਨ ਖ਼ਾਨ ਕਸੂਰੀ ਨੇ ਧੱਕੇ ਨਾਲ ਖੋਹ ਲਈ ਸੀ, ਸਿੰਘਾਂ ਦੇ ਦਰਬਾਰ ਵਿਚ ਨੀਵੇਂ ਨੈਣ ਕਰ ਕੇ ਇਉਂ ਫ਼ਰਿਆਦੀ ਹੋਇਆ :

## ਕਾਫ਼ੀ

1

ਲੱਗਾ ਸੀ ਦਰਬਾਰ ਸਿੰਘਾਂ ਦਾ,
ਪੰਡਤ ਰੋਂਦਾ ਆਇਆ ਏ।
ਹਉਕੇ ਲੈਂਦਾ ਬੋਲ ਨਾ ਸਕੇ,
ਹੱਦੋਂ ਵੱਧ ਘਬਰਾਇਆ ਏ।
ਕਹਿੰਦਾ ਜਾਵੇ ਜੱਗ ਖ਼ਾਲਸਿਓ,
ਤੁਹਾਨੂੰ ਕੰਮ ਜ਼ਰੂਰੀ ਨੇ।
ਸਿੰਘੋ ਮੇਰੀ ਖੋਹ ਲਈ ਏ,
ਪੰਡਤਾਣੀ ਮੁਗ਼ਲ ਕਸੂਰੀ ਨੇ।

2

ਰੱਜਿਆ ਹੋਇਆ ਨਾਲ ਨਸ਼ੇ ਦੇ,

ਖ਼ਾਨ ਬਜ਼ਾਰ ਵਿਚ ਆਇਆ ਸੀ।
ਮੈਂ ਲੈਣੀਆਂ ਸੀ ਘਰ ਦੀਆਂ ਚੀਜ਼ਾਂ,
ਤਾਂ ਘਰ ਦੀ ਨੂੰ ਲਿਆਇਆ ਸੀ।
ਮੇਰੀ ਦੇਹ ਵਿਚ ਪ੍ਰਾਣ ਨਾ ਛੱਡੇ,
ਉਸ ਦੀ ਇਕੋ ਘੂਰੀ ਨੇ।
ਸਿੰਘੋ ਮੇਰੀ ਖੋਹ... ...

3

ਮੈਂ ਤਾਂ ਤਰਲੇ ਕਰੇ ਬਥੇਰੇ,
ਉਸ ਨੇ ਗੱਲ ਕੋਈ ਗੌਲੀ ਨਾ।
ਮੁਗ਼ਲਾਂ ਦੇ ਜਰਵਾਣੇ ਹਾਕਮ,
ਸੁਣਦੇ ਸਾਡੀ ਰੌਲੀ ਨਾ।
ਮੈਨੂੰ ਮਾਰੇ ਧੱਕੇ ਸਿੰਘੋ,
ਨੌਕਰ ਉਹਦੇ ਹਜ਼ੂਰੀ ਨੇ।
ਸਿੰਘੋ ਮੇਰੀ ਖੋਹ... ...

4

ਜਿਹੜੀ ਲੜਕੀ ਚੰਗੀ ਵਿੰਹਦੇ,
ਉਸੇ ਨੂੰ ਚੁੱਕ ਖੜਦੇ ਨੇ।
ਦਿਨ ਦੀਵੀਂ ਉਹਨਾਂ ਦੀ ਮਹਿਲੇ,
ਧਨ ਨਜ਼ਰਾਨੇ ਚੜ੍ਹਦੇ ਨੇ।
ਮੈਨੂੰ ਪਾਇਆ ਲੱਖਾਂ ਦਾ ਘਾਟਾ,
ਦਿਲ ਦੀ ਸਾਂਝ ਅਧੂਰੀ ਨੇ।
ਸਿੰਘੋ ਮੇਰੀ ਖੋਹ... ...

5

ਉਸ ਨੂੰ ਹੁਸਨ ਚੜ੍ਹਾਵਾ ਚੜ੍ਹਦਾ,
ਉਹ ਮਨਆਈਆਂ ਕਰਦਾ ਏ।
ਉਸ ਦੇ ਸਾਹਵੇਂ ਹਰ ਇਕ ਬੰਦਾ,
ਉਸ ਦੀ ਹਾਮੀ ਭਰਦਾ ਏ।
ਲੱਖਾਂ ਮਣ ਸਾਬਣ ਚਾਹੇ ਲਾਈਏ,
ਰੰਗ ਨਹੀਂ ਛੱਡਣਾ ਭੂਰੀ ਨੇ।
ਸਿੰਘੋ ਮੇਰੀ ਖੋਹ... ...

6

ਉਹਦਾ ਹੁਕਮ ਖ਼ੁਦਾ ਦਾ ਆਡਰ,
ਲੋਕੀਂ ਪੂਰਾ ਕਰਦੇ ਨੇ।
ਉਹਦੀਆਂ ਜਾੜ੍ਹਾਂ ਥੱਲੇ ਲੱਖਾਂ,
ਮੇਰੇ ਵਰਗੇ ਮਰਦੇ ਨੇ।
ਮੁੰਡੇ ਮਸਤੇ ਸਾਨ੍ਹ ਉਹਨਾਂ ਦੇ,
ਚਰਦੇ ਫਿਰਨ ਅੰਗੂਰੀ ਨੇ।
ਸਿੰਘੋ ਮੇਰੀ ਖੋਹ... ...

7

ਸਾਹਨਾਂ ਵਾਂਗਰ ਫਿਰਨ ਆਕੜੇ,
ਉਹ ਮਾੜੇ ਦੇ ਮਾਰੂ ਨੇ।
ਸਾਬਤ-ਸਾਬਤ ਦੁੰਬਾ ਖਾਂਦੇ,
ਦਸਾਂ-ਦਸਾਂ 'ਤੇ ਭਾਰੂ ਨੇ।
'ਜੋਗੀ' ਲੋਕੀਂ ਤੰਗ ਕਰੇ ਨੇ,
ਖ਼ਾਨਾਂ ਦੀ ਮਗ਼ਰੂਰੀ ਨੇ।

ਸਿੰਘੋ ਮੇਰੀ ਖੋਹ ਲਈ ਏ,
ਪੰਡਤਾਣੀ ਮੁਗ਼ਲ ਕਸੂਰੀ ਨੇ।

ਕਸੂਰ 12 ਕਿਲ੍ਹਿਆਂ ਵਿਚ ਵੰਡਿਆ ਹੋਇਆ ਸੀ। ਬਾਰਾਂ ਕਿਲ੍ਹਿਆਂ ਦੇ ਬਾਰਾਂ ਸਰਦਾਰ ਹਾਕਮ ਸਨ। ਇਹ ਸ਼ਹਿਰ ਪਠਾਣਾਂ ਦੀ ਤਾਕਤ ਦਾ ਗੜ੍ਹ ਸੀ। ਉਥੋਂ ਦੇ ਪਠਾਣ ਬੜੇ ਹੰਕਾਰੀ ਤੇ ਜਰਵਾਣੇ ਸਨ। ਇਹ ਸ਼ਹਿਰ ਲੁੱਟ-ਮਾਰ ਤੋਂ ਬਚਿਆ ਰਿਹਾ ਸੀ। ਇਥੋਂ ਦੇ ਪਠਾਣ ਮਨ-ਮੰਨੇ ਜ਼ੁਲਮ ਕਰਦੇ ਸਨ। ਜਦ ਪੰਡਤ ਨੇ ਆਪਣੀ ਦੁਖੀ ਗਾਥਾ ਸਿੰਘਾਂ ਨੂੰ ਸੁਣਾਈ ਤਾਂ ਹਰੀ ਸਿੰਘ ਸਰਦਾਰ ਦੇ ਖ਼ੂਨ ਨੇ ਉਬਾਲਾ ਖਾਧਾ। ਉਹ ਜੰਗ ਲੜਨ ਲਈ ਉਤਾਵਲਾ ਹੋ ਰਿਹਾ ਸੀ। ਬਾਕੀ ਸਿੰਘਾਂ ਨੇ ਰਾਏ ਦਿੱਤੀ ਕਿ ਬੁੱਢਾ ਦਲ ਦੀ ਮਦਦ ਤੋਂ ਬਿਨਾਂ ਹਮਲਾ ਕਰਨਾ ਸ਼ਾਇਦ ਨੁਕਸਾਨਦੇਹ ਹੋਵੇ। ਪਰੰਤੂ ਭੰਗੀ ਮਿਸਲ ਦੇ ਸਰਦਾਰ ਹਰੀ ਸਿੰਘ ਨੇ ਕਿਹਾ ਕਿ ਦੁਨੀਆਂ ਸਦਾ ਤਾਕਤ ਅੱਗੇ ਝੁਕਦੀ ਹੈ। ਅਸੀਂ ਪੰਡਤਾਣੀ ਵਾਪਸ ਕਰਵਾਵਾਂਗੇ। ਉਸ ਨੇ ਆਪਣੀ ਸੂਰਬੀਰ ਸਿਪਾਹੀਆਂ ਨੂੰ ਇਉਂ ਲਲਕਾਰਿਆ :

## ਦਵੱਈਆ

1

ਪੰਡਤ ਤੋਂ ਜਦ ਸੁਣੀ ਸਿੰਘਾਂ ਨੇ,
ਦਰਦਾਂ ਭਰੀ ਕਹਾਣੀ।
ਨਾਲ ਜੋਸ਼ ਦੇ ਫਰਕੇ ਡੌਲੇ,
ਜਾਗੀ ਅਣਖ ਪੁਰਾਣੀ।
ਨੌਕਰ ਛੁੱਟੀ ਕਰ ਨਹੀਂ ਸਕਦੇ,
ਸਿਰ 'ਤੇ ਪੈ ਜਾਣ ਸ਼ਾਮਾਂ।

ਲੋਕ ਜਿਨ੍ਹਾਂ ਦਾ ਜ਼ੋਰ ਵੇਖਦੇ,
ਕਰਦੇ ਸੱਤ ਸਲਾਮਾਂ।

2

ਰਾਮ ਚੰਦਰ ਦੀ ਰਣ ਦੇ ਅੰਦਰ,
ਤਾਹੀਉਂ ਸੀ ਜਿੱਤ ਹੋਈ।
ਕਿਉਂਕਿ ਜੰਗ ਵਿਚ ਲੜ ਕੇ ਉਸ ਨੂੰ,
ਜਿੱਤ ਨਾ ਸਕਿਆ ਕੋਈ।
ਕਿਧਰੇ ਸੀਤਾ ਲੱਭਦੀ ਫਿਰਦੀ,
ਕਹਿੰਦੀ ਰਾਮਾ ਰਾਮਾ।
ਲੋਕ ਜਿਨ੍ਹਾਂ ਦਾ... ...

3

ਜਹਾਂਗੀਰ ਦੀ ਛੇਵੇਂ ਗੁਰੂ ਨਾਲ,
ਜਦੋਂ ਪੇਸ਼ ਨਾ ਚੱਲੀ।
ਖ਼ਾਨ ਵਜੀਦੇ ਹੱਥ ਗੁਰਾਂ ਦੀ,
ਤੁਰਤ ਰਿਹਾਈ ਘੱਲੀ।
ਬੰਦੀਛੋੜ ਦੇ ਚਰਨਾਂ ਉੱਤੇ,
ਰੱਖੇ ਸੀਸ ਗ਼ੁਲਾਮਾਂ।
ਲੋਕ ਜਿਨ੍ਹਾਂ ਦਾ... ...

4

ਪਰਉਪਕਾਰ ਦੀ ਖ਼ਾਤਰ ਚੱਲੇ,
ਸੂਰੇ ਸਿੰਘ ਬਲਕਾਰੀ।
ਖ਼ਾਲਸਾ ਖ਼ਾਲਸ ਰੂਪ ਗੁਰਾਂ ਦਾ,
ਕਹਿੰਦੀ ਦੁਨੀਆਂ ਸਾਰੀ।

ਸਿੰਘਾਂ ਨੇ ਦੁਨੀਆਂ ਦੀ ਖ਼ਾਤਰ,
ਪਹਿਨਿਆ ਸਿੱਖੀ ਜਾਮਾ।
ਲੋਕ ਜਿਨ੍ਹਾਂ ਦਾ... ...

5

ਲਾਜ ਰੱਖਣੀ ਬਾਜਾਂ ਵਾਲਿਆ,
ਇਹ ਕੀਤਾ ਅਰਦਾਸਾ।
ਕਿਉਂਕਿ ਸਤਿਗੁਰੂ ਦੇ ਦਰ ਉੱਤੋਂ,
ਕੋਈ ਨਾ ਮੁੜੇ ਨਿਰਾਸਾ।
ਪੰਡਤ ਦੇ ਨੁਕਸਾਨ ਹੋਏ ਦਾ,
ਚੱਲੇ ਲਾਹੁਣ ਉਲ੍ਹਾਮਾ।
ਲੋਕ ਜਿਨ੍ਹਾਂ ਦਾ... ...

6

ਸੀ ਉਧਰ ਅਰਦਾਸਾਂ ਕਰਦੀ,
ਪੰਡਤ ਦੀ ਪੰਡਤਾਣੀ।
ਪਹੁੰਚੇ ਸਿੰਘ ਕਸੂਰ 'ਚ ਜਾ ਕੇ,
ਸਮੇਂ ਦੀ ਰਮਜ਼ ਪਛਾਣੀ।
ਲੁੱਕ ਕੇ ਚਾਹੁੰਦੇ ਜਾਨ ਬਚਾਉਣ,
ਕੀ ਮੀਦਾ ਕੀ ਗਾਮਾ।
ਲੋਕ ਜਿਨ੍ਹਾਂ ਦਾ... ...

7

ਉਧਰ ਜਿਸ ਦਮ ਸੁਣੇ ਖ਼ਾਨ ਨੇ,
ਸਿੰਘਾਂ ਦੇ ਜੈਕਾਰੇ।

ਮੁਗ਼ਲ ਬੇਟਿਉ ਤਕੜੇ ਹੋ ਜਾਉ,
ਖ਼ਾਨਾਂ ਨੂੰ ਲਲਕਾਰੇ।
ਤਸਬੀ ਫੜ ਕੇ ਖ਼ਾਨ ਮੌਲਵੀ,
ਪੜ੍ਹਦੇ ਫਿਰਨ ਕਲਾਮਾਂ।
ਲੋਕ ਜਿਨ੍ਹਾਂ ਦਾ... ...

8

ਸਿੰਘ ਕਹੇ ਚੰਗਾ ਨਹੀਂ ਲੋਕੋ,
ਖ਼ਾਨਾਂ ਦਾ ਵਰਤੀਰਾ।
ਪੰਡਤ ਦੀ ਮਦਦ ਲਈ ਡਟ ਗਿਆ,
'ਗੁਰਮੁਖ' ਨਾਲ 'ਜਗੀਰਾ'।
'ਜੋਗੀ' ਪਾਰਸ ਦੇ ਨਾਲ ਛੋਹ ਕੇ
ਰੰਗ ਵਟਾ ਲਊ ਤਾਮਾ।
ਲੋਕ ਜਿਨ੍ਹਾਂ ਦਾ ਜ਼ੋਰ ਵੇਖਦੇ,
ਕਰਦੇ ਸੱਤ ਸਲਾਮਾਂ।

ਹਰੀ ਸਿੰਘ ਸਰਦਾਰ ਨੇ ਸ਼ੇਰ ਵਾਂਗ ਗਰਜ ਕੇ ਕਿਹਾ, "ਸਿੰਘੋ! ਪਰਉਪਕਾਰ ਦੀ ਖ਼ਾਤਰ ਛੇਤੀ ਤਿਆਰ ਹੋ ਜਾਉ। ਹੁਣ ਬੁੱਢੇ ਦਲ ਨੂੰ ਉਡੀਕਣ ਦਾ ਸਮਾਂ ਨਹੀਂ। ਅਸੀਂ ਜ਼ਿਆਦਾ ਚਿਰ ਅੱਤਿਆਚਾਰ ਨਹੀਂ ਸਹਿ ਸਕਾਂਗੇ। ਹੁਣੇ ਕਸੂਰ 'ਤੇ ਹਮਲਾ ਕੀਤਾ ਜਾਵੇਗਾ। ਜਿਹੜਾ ਚਾਹੇ ਮੇਰੇ ਨਾਲ ਤੁਰੇ, ਬਾਕੀ ਜੇ ਸਮਝਣ ਸਮੇਂ ਦੀ ਉਡੀਕ ਕਰਨ। ਮੈਂ ਹੁਣੇ ਜਾ ਰਿਹਾ ਹਾਂ।" ਸੋਧ ਕੇ ਅਰਦਾਸਾ, ਲੈ ਕੇ ਗੁਰੂ ਗ੍ਰੰਥ ਸਾਹਿਬ ਦਾ ਮੁਖਵਾਕ, ਲਾ ਕੇ ਨਗਾਰੇ ਉੱਤੇ ਚੋਟ, ਸਿੰਘਾਂ ਨੇ ਕੂਚ ਕਰ ਦਿੱਤਾ। ਪੰਡਤ ਨੂੰ ਨਾਲ ਲੈ ਕੇ ਹਰੀ ਸਿੰਘ ਦਾ ਜਥਾ ਕਸੂਰ ਵੱਲ ਨੂੰ ਜਾ ਰਿਹਾ

ਸੀ। ਉਸ ਦੇ ਜਾਣ ਪਿੱਛੋਂ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਰਹਿ ਨਾ ਸਕਿਆ। ਉਸ ਨੇ ਜੋਸ਼ ਵਿਚ ਆ ਕੇ ਕਿਹਾ, "ਸਿੰਘੋ! ਜੇ ਅੱਜ ਅਸੀਂ ਸਰਦਾਰ ਹਰੀ ਸਿੰਘ ਦੇ ਮਗਰ ਨਾ ਗਏ ਤਾਂ ਅਸੀਂ ਪੰਥ ਨੂੰ ਮੁੜ ਕੇ ਕਿਹੜਾ ਮੂੰਹ ਦਿਖਾਵਾਂਗੇ। ਸੋ ਹੁਣੇ ਤਿਆਰੀ ਕਰੋ ਤੇ ਇਸ ਮੁਹਿੰਮ ਵਿਚ ਸ਼ਾਮਲ ਹੋਵੋ। ਮੈਂ ਬਹੁਤ ਚਿਰ ਉਡੀਕ ਕਰਨ ਤੋਂ ਅਸਮਰੱਥ ਹਾਂ। ਮੈਂ ਸਰਦਾਰ ਦੇ ਪਿੱਛੇ ਜਾ ਰਿਹਾ ਹਾਂ।" ਏਨੀ ਕਹਿੰਦਿਆਂ ਸਿੰਘਾਂ ਨੇ ਆਪਣੇ ਜਥੇ ਨੂੰ ਕੂਚ ਦਾ ਹੁਕਮ ਦੇ ਦਿੱਤਾ।

ਆਪਣੇ ਜਥੇ ਨੂੰ ਤਿਆਰ ਕਰ ਕੇ ਸਿੰਘਾਂ ਨੇ ਬਿਨਾਂ ਕਿਸੇ ਉਡੀਕ ਦੇ ਕਸੂਰ ਵੱਲ ਕੂਚ ਕਰ ਦਿੱਤਾ। ਜੈਕਾਰੇ ਛੱਡਦੇ ਹੋਏ ਸੂਰਬੀਰ ਯੋਧੇ ਪਰਉਪਕਾਰ ਦੀ ਖ਼ਾਤਰ ਜਾ ਰਹੇ ਸਨ। ਚੜ੍ਹਤ ਸਿੰਘ ਦੇ ਜਾਣ ਪਿੱਛੋਂ ਬਾਕੀ ਤਿੰਨ ਮਿਸਲਾਂ (ਰਾਮਗੜ੍ਹੀਆ, ਨਕੱਈਆ ਦੇ ਕਨ੍ਹਈਆ) ਵੀ ਤਿਆਰ ਹੋ ਗਈਆਂ। ਉਹਨਾਂ ਵੀ ਨਗਾਰਿਆਂ 'ਤੇ ਚੋਟਾਂ ਲਾ ਕੇ ਕੂਚ ਕਰ ਦਿੱਤਾ। ਛੇਤੀ ਹੀ ਸਾਰਾ ਦਲ ਇਕੱਠਾ ਹੋ ਗਿਆ। ਉਸ ਸਮੇਂ ਪੰਜ ਹਜ਼ਾਰ ਸਿੰਘ ਭੰਗੀ ਮਿਸਲ ਦੇ ਸਨ ਅਤੇ ਦਸ ਹਜ਼ਾਰ ਬਾਕੀ ਦੋਹਾਂ ਮਿਸਲਾਂ ਦੇ। ਕਸੂਰ ਪਹੁੰਚਣ ਤਕ ਸਿੰਘਾਂ ਦੀ ਗਿਣਤੀ ਚੌਵੀ ਹਜ਼ਾਰ ਹੋ ਚੁੱਕੀ ਸੀ।

ਉਸ ਵੇਲੇ ਜੇਠ ਦਾ ਮਹੀਨਾ (ਮਈ 1963 ਈਸਵੀ) ਸੀ। ਅਸਮਾਨ ਤੋਂ ਅੱਗ ਵਰ੍ਹ ਰਹੀ ਸੀ। ਮੁਸਲਮਾਨਾਂ ਦਾ ਉਤੋਂ ਰਮਜ਼ਾਨ ਦਾ ਮਹੀਨਾ ਚੱਲ ਰਿਹਾ ਸੀ। ਰੋਜ਼ਿਆਂ ਦੇ ਮਾਰੇ ਮੋਮਨ ਭੋਰਿਆਂ ਵਿਚ ਲੁਕੇ ਬੈਠੇ ਸਨ। ਪਠਾਣ ਸਰਦਖ਼ਾਨਿਆਂ ਵਿਚ ਲੇਟੇ ਆਰਾਮ ਕਰ ਰਹੇ ਸਨ। ਉਸ ਵੇਲੇ ਕਸੂਰ ਦਾ ਨਕਸ਼ਾ, ਕਸੂਰ ਦੀ ਰੌਣਕ, ਪਠਾਣਾਂ ਦੀ ਸ਼ਾਹੀ ਠਾਠ-ਬਾਠ, ਖ਼ਾਨਾਂ ਦੀ ਚੜ੍ਹਤ, ਖ਼ਾਨਾਂ ਦਾ ਜਥਾ ਅਤੇ ਸਿੰਘਾਂ ਦੀ ਤਿਆਰੀ ਦਾ ਦ੍ਰਿਸ਼ ਇਉਂ ਹੈ:

# ਕਸੂਰੀ ਛੰਦ

1

ਏਥੇ ਹਾਕਮ ਸੀ ਹੁਕਮ ਨਾਜਾਇਜ਼ ਚਾੜ੍ਹਦੇ।
ਏਥੇ ਸਾਈਂ ਦੀਆਂ ਭੇਡਾਂ ਬਘਿਆੜ ਪਾੜਦੇ।
ਹਿੰਦੂ ਔਰਤਾਂ ਸ਼ਿੰਗਾਰ ਸੀ ਅਲ੍ਹਾ ਦੇ ਨੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

2

ਏਥੇ ਇਕ ਕਿਲ੍ਹਾ ਬੈਠਾ ਉਸਮਾਨ ਮੱਲ ਕੇ।
ਜਿਸ ਦੇ ਕਈ ਸਾਥੀ ਹੋ ਤੁਰੇ ਮਹਿਮਾਨ ਕੱਲਕੇ।
ਡੰਨ੍ਹ ਮਿਲਦਾ ਨਹੀਂ ਪਾਪੀ ਨਹੀਂ ਕੀਤੀ ਨੂੰ ਝੂਰਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

3

ਅੱਗੇ ਏਥੇ ਕਦੇ ਚੜ੍ਹ ਕੇ ਨਾ ਸਿੰਘ ਆਏ ਸੀ।
ਹੈ ਸੀ ਗਰਮੀ ਦਾ ਸੇਕ ਕਾਜ਼ੀ ਘਬਰਾਏ ਸੀ।
ਜੌਹਰ ਮਿਰਚਾਂ ਨੇ ਚੱਖਿਆ ਮੁਸ਼ਕ ਕਪੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

4

ਇਥੇ ਗਊਆਂ ਦੀ ਬਾਜ਼ਾਰਾਂ ਵਿਚ ਖੱਲ ਲੱਥਦੀ।
ਇਥੇ ਪੰਡਤਾਂ ਦੀ ਹਰ ਥਾਂ 'ਤੇ ਪੱਤ ਲੱਥਦੀ।
ਇਥੇ ਮੁੱਲ ਨਹੀਂ ਸੀ ਕੋਈ ਸੱਚ ਦੇ ਸਰੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

5

ਇਥੇ ਪੰਡਤਾਂ ਦੇ ਲੇਖਾਂ ਵਿਚ ਊਣਤਾਈ ਸੀ।
ਜਾਂਦੇ ਇੱਜ਼ਤਾਂ ਹਰਾਮੀ ਧੱਕੇ ਨਾਲ ਲਾਹੀ ਸੀ।
ਕਿਸੇ ਤੋੜਿਆ ਨਾ ਗਾਟਾ ਖ਼ਾਨ ਮਗ਼ਰੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

6

ਖ਼ਾਨ ਔਰਤਾਂ ਲਿਜਾਂਦੇ ਧੱਕੇ ਨਾਲ ਚੁੱਕਦੇ।
ਵੇਖੋ ਪੰਡਤਾਂ ਦੇ ਘਰੀਂ ਬੱਕਰੇ ਜਿਉਂ ਬੁੱਕਦੇ।
ਏਥੇ ਕਾਜ਼ੀਆਂ ਦਾ ਇਹੋ ਕੰਮ ਸੀ ਗ਼ਰੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

7

ਧੱਕੇ ਨਾਲ ਉਸਮਾਨ ਖੋਹ ਲਿਆਇਆ ਬਾਹਮਣੀ।
ਦਲ ਖ਼ਾਲਸਾ ਕਸੂਰ 'ਚ ਮੰਗਾਇਆ ਬਾਹਮਣੀ।
ਸਦਾ ਖ਼ਾਲਸਾ ਹੁਕਮ ਮੰਨਦਾ ਹਜ਼ੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

8

ਏਥੇ ਆਣ ਪਹੁੰਚਾ ਖ਼ਾਲਸਾ ਨਗਾਰੇ ਮਾਰਦਾ।
ਪਲਾਂ ਤਕ ਤੱਕੋ ਖ਼ਾਲਸਾ ਬਿਆਨੇ ਤਾਰਦਾ।
ਜੀਹਦੇ ਦਿਲ ਵਿਚ ਜਲਵਾ ਏ ਕੋਹੇਤੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

9

ਹਰ ਕਿਲ੍ਹੇ ਮੂਹਰੇ ਖ਼ਾਲਸਾ ਤਿਆਰ ਡਟ ਗਿਆ।

ਗੱਲ ਸੁਣੀ ਖ਼ਾਨਾਂ ਬੇਗਮਾਂ ਦਾ ਪਿਆਰ ਘਟ ਗਿਆ।
ਵੱਜਾ ਲੱਗਿਆ ਖੁੱਸਣ ਖ਼ੁਸ਼ੀਆਂ ਦੀ ਟੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

10

ਵੱਡੇ ਖ਼ਾਨਾਂ ਨੂੰ ਘੁਰਾੜਿਆਂ ਦੀ ਨੀਂਦ ਭੁੱਲ ਗਈ।
ਜਦੋਂ ਬਦੀ ਨਾਲ ਨੇਕੀ ਟਕਰਾਉਣ ਤੁਲ ਗਈ।
ਲੱਗਾ ਕਾਜ਼ੀਆਂ ਨੂੰ 'ਜੋਗੀਆ" ਇਸ਼ਕ ਹੂਰ ਦਾ।
ਬਾਰਾਂ ਕਿਲ੍ਹੇ ਘੁੱਗ ਸ਼ਹਿਰ ਵੱਸਦਾ ਕਸੂਰ ਦਾ।

ਸਿੰਘਾਂ ਦੇ ਜੈਕਾਰੇ ਸੁਣ ਕੇ ਖ਼ਾਨਾਂ ਦੀ ਅੱਖ ਖੁੱਲ੍ਹ ਗਈ। ਇਹਨਾਂ ਦੇ ਸਿਰ ਮਾਨੋ ਅਚਾਨਕ ਆਫ਼ਤ ਆ ਪਈ ਸੀ। ਉਹ ਸੋਚ ਵੀ ਨਹੀਂ ਸੀ ਸਕਦੇ ਕਿ ਕੋਈ ਉਹਨਾਂ ਉੱਤੇ ਹਮਲਾ ਕਰੇਗਾ। ਬਾਰਾਂ ਕਿਲ੍ਹਿਆਂ ਦਾ ਸਰਦਾਰ ਖ਼ਾਨ ਸਾਹਮਣੇ ਆਇਆ ਪਰ ਸ਼ੇਰ ਮਰਦ ਸਰਦਾਰ ਹਰੀ ਸਿੰਘ ਨੇ ਭੰਗੀ ਨੇ ਲਲਕਾਰ ਕੇ ਕਿਹਾ ਕਿ ਇਸ ਗ਼ਰੀਬ ਪੰਡਤ ਦੀ ਪੰਡਤਾਣੀ ਵਾਪਸ ਮੋੜ ਦਿਉ, ਨਹੀਂ ਤਾਂ ਜਹੱਨਮ ਦੀ ਤਿਆਰੀ ਕਰੋ। ਉਸ ਨੇ ਖ਼ਾਨ ਨੂੰ ਇਉਂ ਵੰਗਾਰਿਆ:

## ਕੋਰੜਾ

1

ਹਰੀ ਸਿੰਘ ਸ਼ੇਰ ਲਲਕਾਰੇ ਮਾਰਦਾ।
ਸ਼ੇਰ ਜਿਉਂ ਖਲੋਤਾ ਖ਼ਾਨਾਂ ਨੂੰ ਵੰਗਾਰਦਾ।
ਆ ਗਏ ਪ੍ਰਵਾਨੇ ਜ਼ਿੰਦਗੀ ਨਹੀਂ ਲੋੜਦੇ।
ਜਾਨ ਜੇ ਬਚਾਉਣੀ ਪੰਡਤਾਣੀ ਮੋੜ ਦੇ।

2

ਸਿੰਘਾਂ ਉੱਤੇ ਫ਼ਤਹਿ ਪਾਉਣੀ ਸੌਖੀ ਗੱਲ ਨਹੀਂ।
ਅਸਾਂ ਓਨਾ ਚਿਰ ਮੁੱਖ ਲਾਉਣਾ ਜਲ ਨਹੀਂ।
ਖ਼ੁਸ਼ੀਆਂ ਦੇ ਤਾਲ ਖ਼ਾਨਾਂ ਆਪੇ ਰੋੜ੍ਹ ਦੇ।
ਜਾਨ ਜੇ ਬਚਾਉਣੀ ਪੰਡਤਾਣੀ ਮੋੜ ਦੇ।

3

ਅਸਾਂ ਆਪੇ ਸੀਸ 'ਤੇ ਕਫ਼ਨ ਬੰਨ੍ਹਿਆ।
ਅੰਮ੍ਰਿਤ ਪੀਤਾ ਤੇ ਮਰਨ ਮੰਨਿਆ।
ਆਪੇ ਹੀ ਬਹਿਸ਼ਤਾਂ ਦੇ ਤਾਲੇ ਤੋੜ ਦੇ।
ਜਾਨ ਜੇ ਬਚਾਉਣੀ ਪੰਡਤਾਣੀ ਮੋੜ ਦੇ।

4

ਤੇਰੇ ਨਾਲੋਂ ਚੰਗੀ ਸਾਰਿਆਂ 'ਚ ਜਾਨ ਆ।
ਜ਼ੁਲਮ ਕਮਾਉਣਾ ਨਾ ਕਹੇ ਕੁਰਾਨ ਆ।
ਬਣ ਜਾ ਨਿਮਾਜ਼ੀ ਤੇ ਗ਼ੁਮਾਨ ਛੋੜ ਦੇ।
ਜਾਨ ਜੇ ਬਚਾਉਣੀ ਪੰਡਤਾਣੀ ਮੋੜ ਦੇ।

5

ਨਿੱਤ ਨਹੀਂ ਵਧੀਕੀਆਂ ਅਣਖ ਜਰਦੀ।
ਖ਼ਾਲਸੇ ਦੀ ਵੇਖੀਂ ਤਲਵਾਰ ਵਰ੍ਹਦੀ।
ਮਾਫ਼ੀ ਮੰਗ ਸਿੰਘਾਂ ਅੱਗੇ ਹੱਥ ਜੋੜ ਦੇ।
ਜਾਨ ਜੇ ਬਚਾਉਣੀ ਪੰਡਤਾਣੀ ਮੋੜ ਦੇ।

6

ਘੋੜਿਆਂ ਦੇ ਸੁੰਬ ਧਰਤੀ ਹਿਲਾਉਣਗੇ।
ਪਲਾਂ ਤਕ ਮਹੱਲ ਨਜ਼ਰ ਨਾ ਆਉਣਾ।

ਰੂਹਾਂ ਨਾਲੋਂ ਬੁੱਤ ਵੇਖ ਲਈਂ ਵਿਛੋੜਦੇ।
ਜਾਨ ਜੇ ਬਚਾਉਣੀ ਪੰਡਤਾਣੀ ਮੋੜ ਦੇ।

7

ਦੁਖੀ ਨੂੰ ਬਚਾਉਣਾ ਸਿੰਘਾਂ ਦਾ ਰਿਵਾਜ ਹੈ।
ਆਪੇ ਬਾਜਾਂ ਵਾਲਾ ਰੱਖ ਲੈਂਦਾ ਲਾਜ ਹੈ।
ਨਿੰਬੂ ਵਾਂਗੂ ਰੱਤ ਵੇਖ ਲਈਂ ਨਿਚੋੜਦੇ।
ਜਾਨ ਜੇ ਬਚਾਉਣੀ ਪੰਡਤਾਣੀ ਮੋੜ ਦੇ।

8

ਨਫ਼ਾ ਨੁਕਸਾਨ ਵੀ ਸਮਝ ਸੋਚ ਲੈ।
'ਜੋਗੀ' ਸ਼ਾਇਰ ਵਾਂਗਰਾਂ ਖ਼ਿਆਲ ਬੋਚ ਲੈ।
ਵੇਖੀਂ ਕਿਵੇਂ ਸਿੰਘ ਸਿਰੀਆਂ ਮਰੋੜਦੇ।
ਜਾਨ ਜੇ ਬਚਾਉਣੀ ਪੰਡਤਾਣੀ ਮੋੜ ਦੇ।

ਜਦ ਉਸਮਾਨ ਖ਼ਾਨ ਨੇ ਸਿੰਘ ਦੇ ਗਰਜਵੇਂ ਬੋਲ ਸੁਣੇ। ਉਹ ਗੁੱਸੇ ਵਿਚ ਲੋਹਾ-ਲਾਖਾ ਹੋ ਗਿਆ। ਉਸ ਦੇ ਕਲੇਜੇ ਵਿਚ ਲੰਬੂ ਲੱਗ ਗਏ। ਉਸ ਦੇ ਨੈਣ ਅੱਗ ਉਗਲਣ ਲੱਗੇ। ਉਸ ਨੇ ਹੰਕਾਰੀ ਲਹਿਜ਼ੇ ਵਿਚ ਆਖਿਆ, "ਹੈਂ! ਕਸੂਰ 'ਤੇ ਹਮਲਾ?" ਉਸ ਨੇ ਕਿਹਾ, "ਖ਼ਾਲਸਾ ਜੀ! ਤੁਸੀਂ ਗ਼ਲਤੀ 'ਤੇ ਹੋ। ਇਹ ਕਸੂਰ ਸ਼ਹਿਰ ਹੈ। ਤੁਸੀਂ ਸਾਡੀ ਤਾਕਤ ਤੋਂ ਜਾਣੂ ਨਹੀਂ ਹੋ। ਅਜੇ ਵੀ ਮੌਕਾ ਹੈ, ਭਲੀ ਚਾਹੁੰਦੇ ਹੋ ਤਾਂ ਜਾਨ ਬਚਾ ਕੇ ਨੱਸ ਜਾਉ। ਦੂੰਬੇ-ਖਾਣੇ ਕਸੂਰੀ ਪਠਾਣਾਂ ਤੋਂ ਪਰਬਤ ਕੰਬਦਾ ਹੈ। ਜਾਉ, ਅੰਜਾਈ ਜਾਨ ਨਾ ਗੁਆਉ।"

ਖ਼ਾਨ ਨੇ ਹੈਂਕੜ ਵਿਚ ਆਣ ਕੇ ਸਿੰਘਾਂ ਦੀ ਆਵਾਜ਼ ਨੂੰ ਇਉਂ ਟੁੰਬਿਆ :

# ਪਉੜੀ

1

ਫੇਰ ਕਸੂਰੀ ਖ਼ਾਨ ਨੇ ਮਾਰੇ ਲਲਕਾਰੇ।
ਸਿੰਘੋ ਮੈਥੋਂ ਬਚਣ ਦੇ ਕੋਈ ਕਰ ਲਉ ਕਾਰੇ।
ਕੰਮ ਨੇਪਰੇ ਚੜ੍ਹੇ ਜੋ ਅੱਲਾਹ ਨੂੰ ਭਾਉਂਦੇ।
ਜਾਉ ਚਲੇ ਜਾਉ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

2

ਮੇਰਾ ਹੁਕਮ ਉਡੀਕਦੇ ਹਨ ਜੰਗੀ ਘੋੜੇ।
ਪਲ ਵਿਚ ਹੱਸਦੇ ਫੁੱਲ ਨਾ ਕਿਤੇ ਜਾਣ ਤਰੋੜੇ।
ਜੰਗ ਵਿਚ ਲੜ ਕੇ ਮਰਨ ਤੋਂ ਜੋ ਦੇਰ ਨਹੀਂ ਲਾਉਂਦੇ।
ਜਾਉ ਚਲੇ ਜਾਉ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

3

ਜੰਗ ਛਿੜੀ 'ਤੇ ਤੁਸਾਂ ਦਾ ਕੋਈ ਯਾਰ ਨਾ ਲੱਭੂ।
ਨਾ ਕੋਈ ਸੇਵਾਦਾਰ ਤੇ ਸਰਦਾਰ ਨਾ ਲੱਭੂ।
ਚੜ੍ਹਦੇ ਖਾਰੇ ਮੌਤ ਦੇ ਅੱਜ ਗ਼ਾਜ਼ੀ ਨਹਾਉਂਦੇ।
ਜਾਉ ਚਲੇ ਜਾਉ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

4

ਗ਼ਾਜੀ ਗੱਜਦੇ ਵੇਖ ਕੇ ਹਿੱਲ ਜਾਊ ਧਰਤੀ।
ਤੁਸਾਂ ਨਹੀਂ ਇਥੇ ਠਹਿਰਨਾ ਗੱਲ ਸਮਝੋ ਸ਼ਰਤੀ।
ਜੇ ਵੇਲਾ ਨਹੀਂ ਵੇਖਦੇ ਆਖ਼ਰ ਪਛਤਾਉਂਦੇ।
ਜਾਉ ਚਲੇ ਜਾਉ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

5

ਮੈਂ ਲਿਆਂਦੀ ਹੈ ਜ਼ੋਰ ਨਾਲ ਖੋਹ ਕੇ ਪੰਡਤਾਣੀ।
ਤੁਹਾਡੇ ਮਜ਼੍ਹਬ ਤੋਂ ਉਸ ਦਾ ਮੁੱਕਾ ਅੰਨ ਪਾਣੀ।
ਫਿਰਦੇ ਪੰਡਤ ਸੈਂਕੜੇ ਹਨ ਤਰਲੇ ਪਾਉਂਦੇ।
ਜਾਓ ਚਲੇ ਜਾਓ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

6

ਅਸੀਂ ਕਿਸੇ ਦੀਆਂ ਮੂਲ ਨਾ ਸੁਣੀਏ ਫ਼ਰਿਆਦਾਂ।
ਤੁਹਾਨੂੰ ਲੜ ਕੇ ਮਾਰਿਆ ਕਈ ਚੇਤੇ ਯਾਦਾਂ।
ਅੰਮ੍ਰਿਤਸਰ ਨੂੰ ਚਲੇ ਜਾਓ ਇਹ ਭਲ ਪਚਾਉਂਦੇ।
ਜਾਓ ਚਲੇ ਜਾਓ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

7

ਜੇ ਸਾਡੇ ਹੱਥ ਵੇਖਣੇ ਕਰ ਲਉ ਤਿਆਰੀ।
ਪਲ ਵਿਚ ਪਿੱਛੇ ਮੋੜ ਦਿਆਂ ਇਹ ਫ਼ੌਜ ਤੁਮਾਰੀ।
ਪਾਸ ਖੜੇ ਲਲਕਾਰਦੇ ਜੋ ਹੁਕਮ ਵਜਾਉਂਦੇ।
ਜਾਓ ਚਲੇ ਜਾਓ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

8

ਫ਼ੌਜ ਗੁਰਾਂ ਦੀ ਲਾਡਲੀ ਪਈ ਹੁਕਮ ਉਡੀਕੇ।
ਕਿਵੇਂ ਪੈਂਤੜੇ ਬਦਲਣੇ ਦਾਅ ਪੇਚ ਉਲੀਕੇ।
ਵੇਖ ਸਿਪਾਹੀ ਕਾਲ ਦੇ ਫਿਰਦੇ ਘਬਰਾਉਂਦੇ।
ਜਾਓ ਚਲੇ ਜਾਓ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

9

ਫ਼ੁੱਲ ਤਿਆਰੀ ਦੋਹਾਂ ਦੀ ਘਟ ਕੌਣ ਗੁਜ਼ਾਰੂ।
ਪਿੜ ਕੋਹਾਂ ਵਿਚ ਜੰਗ ਦਾ ਕੌਣ ਜਿੱਤੂ ਹਾਰੂ।

'ਜੋਗੀ' 'ਗੁਰਮੁਖ ਸਿੰਘ' ਸ਼ੇਰ ਗੱਲ ਰੱਖ ਵਿਖਾਉਂਦੇ।
ਜਾਓ ਚਲੇ ਜਾਓ ਖ਼ਾਲਸਾ ਜੀ ਜੇ ਜਾਨਾਂ ਚਾਹੁੰਦੇ।

ਸਿੰਘਾਂ ਨੇ ਖ਼ਾਨ ਦੇ ਜ਼ਹਿਰੀਲੇ ਬਚਨ ਸੁਣ ਕੇ ਕਿਹਾ, "ਖ਼ਾਨਾ! ਤਿਆਰ ਹੋ ਜਾ।" ਖ਼ਾਲਸੇ ਨੇ ਕਤਲੇਆਮ ਸ਼ੁਰੂ ਕਰ ਦਿੱਤੀ। ਬਹੁਤ ਖ਼ੂਨ ਡੋਲ੍ਹਵੀਂ ਲੜਾਈ ਹੋਈ। ਇਕ ਪਾਸੇ ਪਰਉਪਕਾਰ ਦੀ ਖ਼ਾਤਰ ਲੜਨ ਵਾਲੇ ਅਤੇ ਦੂਜੇ ਪਾਸੇ ਜ਼ੁਲਮ ਕਰਨ ਵਾਲੇ। ਇਕ ਪਾਸੇ ਮਿਸਲਾਂ ਦੇ ਸਰਦਾਰ ਅਤੇ ਦੂਜੇ ਪਾਸੇ ਬਾਰ੍ਹਾਂ ਕਿਲ੍ਹਿਆਂ ਦੇ ਮਾਲਕ ਪਠਾਣ ਆਪੋ ਵਿਚ ਇਉਂ ਟਕਰਾਉਂਦੇ ਹਨ:

## ਕਾਫ਼ੀ

1

ਸਿੰਘਾਂ ਦੇ ਲਲਕਾਰ ਸੁਣ ਕੇ,
ਜੋਸ਼ ਆ ਗਿਆ ਖ਼ਾਨਾਂ ਨੂੰ।
ਸਾਰੇ ਕਹਿਣ ਸਵਾਲ ਦੀਨ ਦਾ,
ਜਾਗੀ ਅਣਖ ਜਵਾਨਾਂ ਨੂੰ।
ਓਸੇ ਦੀ ਸਿੰਘ ਜਾਨ ਬਖ਼ਸ਼ਦੇ,
ਡੰਨ੍ਹ ਜਿਹੜਾ ਵੀ ਭਰਦਾ ਗਿਆ।
ਸਿੰਘਾਂ ਦੀ ਤਲਵਾਰ ਦੇ ਮੂਹਰੇ,
ਜੋ ਅੜਿਆ ਸੋ ਮਰਦਾ ਗਿਆ।

2

ਬਾਰਾਂ ਕਿਲ੍ਹੇ ਕਸੂਰ ਸ਼ਹਿਰ ਦੇ,
ਸਿੰਘ ਵੀ ਮਿਸਲਾਂ ਬਾਰਾਂ ਦੇ।

ਪਿੜ ਵਿਚ ਮੂੰਹ ਭੰਵਾਤੇ ਸਿੰਘਾਂ,
ਵੱਡੇ ਸ਼ਾਹ ਅਸਵਾਰਾਂ ਦੇ।
ਵੈਰੀ ਮਾਰੂ ਦਲ ਸਿੰਘਾਂ ਦਾ,
ਘੜੀਆਂ ਵਿਚ ਕੋਹ ਕਰਦਾ ਗਿਆ।
ਸਿੰਘਾਂ ਦੀ ਤਲਵਾਰ ਦੇ ਮੂਹਰੇ,
ਜੋ ਅੜਿਆ ਸੋ ਮਰਦਾ ਗਿਆ।

3

ਵਿਚ ਬਾਜ਼ਾਰਾਂ ਹਾਹਾਕਾਰਾਂ,
ਖੁੱਲ੍ਹੇ ਝਾਟੇ ਹੂਰਾਂ ਦੇ।
ਰਣ ਵਿਚ ਮਾਣ ਤੋੜਤੇ ਸਿੰਘਾਂ,
ਵੱਡੇ ਵੱਡੇ ਮਗ਼ਰੂਰਾਂ ਦੇ।
ਜਿਸ 'ਤੇ ਵਾਰ ਖ਼ਾਲਸੇ ਕੀਤਾ,
ਟਾਈਮ ਤੋਂ ਪਹਿਲਾਂ ਮਰਦਾ ਗਿਆ।
ਸਿੰਘਾਂ ਦੀ ਤਲਵਾਰ ਦੇ ਮੂਹਰੇ,
ਜੋ ਅੜਿਆ ਸੋ ਮਰਦਾ ਗਿਆ।

4

ਯਾ ਅਲੀ ਦੇ ਨਾਹਰੇ ਲਾਉਂਦੇ,
ਖ਼ਾਨ ਸੈਂਕੜੇ ਆਉਂਦੇ ਰਹੇ।
ਯੋਧੇ ਸਿੰਘ ਦਸਮੇਸ਼ ਦੇ ਦੂਲੇ,
ਮਾਰ ਕੇ ਪਿੱਛੇ ਭਜਾਉਂਦੇ ਰਹੇ।
ਚਾਰ ਚੁਫੇਰੇ ਜਿਧਰ ਤੱਕੋ,
ਦੀਨ ਧਰਮ ਤੋਂ ਹਰਦਾ ਗਿਆ।

ਸਿੰਘਾਂ ਦੀ ਤਲਵਾਰ ਦੇ ਮੂਹਰੇ,
ਜੋ ਅੜਿਆ ਸੋ ਮਰਦਾ ਗਿਆ।

5

ਗੁੱਸੇ ਵਿਚ ਉਸਮਾਨ ਖ਼ਾਨ ਨੇ,
ਚੋਣਵੀਂ ਫ਼ੌਜ ਲਿਆਂਦੀ ਐ।
ਯਾ ਅਲੀ ਦੇ ਨਾਹਰੇ ਲਾਉਂਦੀ,
ਮੌਤ ਨੂੰ ਆਪ ਬੁਲਾਉਂਦੀ ਐ।
ਜੋ ਆਇਆ ਯੋਧਿਆਂ ਦੇ ਅੱਗੇ,
ਉਹੋ ਹੋਣੀ ਨੂੰ ਵਰਦਾ ਗਿਆ।
ਸਿੰਘਾਂ ਦੀ ਤਲਵਾਰ ਦੇ ਮੂਹਰੇ,
ਜੋ ਅੜਿਆ ਸੋ ਮਰਦਾ ਗਿਆ।

6

ਹਰੀ ਸਿੰਘ ਸਰਦਾਰ ਦੇ ਮੂਹਰੇ,
ਖ਼ਾਨ ਆਣ ਕੇ ਗੱਜ ਪਿਆ।
ਕਹਿੰਦਾ ਸਿੰਘਾ ਯਾਦ ਕਰੇਂਗਾ,
ਜੋੜ ਜਿਹੋ ਜਿਹਾ ਅੱਜ ਪਿਆ।
ਅੱਜ ਤੋਂ ਤੈਨੂੰ ਸੋਚ ਸਮਝ ਲੈ,
ਪਿਆਰ ਸਮਝ ਕਿ ਘਰ ਦਾ ਗਿਆ।
ਸਿੰਘਾਂ ਦੀ ਤਲਵਾਰ ਦੇ ਮੂਹਰੇ,
ਜੋ ਅੜਿਆ ਸੋ ਮਰਦਾ ਗਿਆ।

7

ਹਰੀ ਸਿੰਘ ਸਰਦਾਰ ਦਾ ਖੰਡਾ,

ਖ਼ਾਨ ਉਸਮਾਨ ਨੂੰ ਵੱਢ ਗਿਆ।
ਜੱਗ ਦੇ ਵੇਂਹਦਿਆਂ ਕੱਲਾ ਤੁਰ ਗਿਆ,
ਸਭ ਯਾਰਾਂ ਨੂੰ ਛੱਡ ਗਿਆ।
ਜੋ ਆਇਆ 'ਜੋਗੀ' ਨੂੰ ਜਿੱਤਣ,
ਹਰ ਹੰਕਾਰੀ ਹਰਦਾ ਗਿਆ।
ਸਿੰਘਾਂ ਦੀ ਤਲਵਾਰ ਦੇ ਮੂਹਰੇ,
ਜੋ ਅੜਿਆ ਸੋ ਮਰਦਾ ਗਿਆ।

ਉਸਮਾਨ ਦਾ ਕਤਲ ਹੋ ਗਿਆ। ਕਿਲ੍ਹਾ ਲੋਥਾਂ ਨਾਲ ਭਰ ਗਿਆ। ਸਿੰਘਾਂ ਨੇ ਪੰਡਤਾਣੀ ਪੰਡਤ ਦੇ ਹਵਾਲੇ ਕਰ ਦਿੱਤੀ। ਫਿਰ ਸਿੰਘਾਂ ਨੇ ਖ਼ਜ਼ਾਨੇ ਤੇ ਜੰਗੀ ਸਾਮਾਨ ਦੀ ਲੁੱਟ ਕੀਤੀ।

ਗ਼ੁਲਾਮ ਮਹੀਉਦੀਨ ਖ਼ਾਂ ਵੀ ਕਤਲ ਹੋ ਗਿਆ। ਉਸ ਦਾ ਭਤੀਜਾ ਹਮੀਦ ਖ਼ਾਂ ਚਾਰ ਲੱਖ ਰੁਪਏ ਨਜ਼ਰਾਨਾ ਲੈ ਕੇ ਸਰਦਾਰ ਝੰਡਾ ਸਿੰਘ ਦੇ ਪੈਰੀਂ ਪੈ ਗਿਆ। ਤਿੰਨ ਦਿਨ ਸ਼ਹਿਰ ਲੁਟੀਂਦਾ ਰਿਹਾ। ਕਰੋੜਾਂ ਰੁਪਏ ਦਾ ਸੋਨਾ, ਚਾਂਦੀ, ਹੀਰੇ, ਜਵਹਾਰਾਤ ਸਿੰਘਾਂ ਦੇ ਹੱਥ ਲੱਗੇ। ਕਸੂਰ ਦੀ ਲੁੱਟ ਨਾਲ ਸਿੰਘ ਮਾਲਾ-ਮਾਲ ਹੋ ਗਏ। ਸਿੰਘ ਖ਼ੁਸ਼ੀ ਦੇ ਵਾਜੇ ਵਜਾਉਂਦੇ ਅੰਮ੍ਰਿਤਸਰ ਆ ਪਹੁੰਚੇ।

—ਸਮਾਪਤ—

# ਇੰਟਰਨੈਸ਼ਨਲ ਕਵੀਸ਼ਰੀ ਜਥਾ



















ਰਣਜੀਤ ਸਿੰਘ 'ਚੀਮਾ'
ਫੋਨ:-99156-72958

ਨਰਿੰਦਰ ਸਿੰਘ 'ਰੂਪੋਵਾਲੀ'
ਫੋਨ:-98768-23633

ਗੁਰਮੁਖ ਸਿੰਘ ਜੌਹਲ
ਫੋਨ:-98143-44276

ਜੋਗਾ ਸਿੰਘ ਜੋਗੀ
ਫੋਨ:-98152-41230

**ਪ੍ਰਕਾਸ਼ਕ: ਅੰਮ੍ਰਿਤ ਪੁਸਤਕ ਭੰਡਾਰ**

115, ਨਿਊ ਘੰਟਾ ਘਰ ਮਾਰਕਿਟ, ਅੰਮ੍ਰਿਤਸਰ